

ੴ ਸਤਿਗੁਰ ਪ੍ਰਸਾਦਿ ॥



## ਸਿੱਖ ਧਰਮ ਵਿਚ

### "ਸਮਾਜਿਕ ਤੇ ਪਰਿਵਾਰਿਕ ਜੀਵਨ"

# ਗ੍ਰਿਹਸਥ ਮਰਯਾਦਾ

ਡਾ. ਮਹਿੰਦਰ ਸਿੰਘ ਢਿਲੋਂ

1996

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼—456

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1, ਢਿਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ ।

ਮੁੱਲ : 6-00 ਰੁਪਏ

# ਮੁਖ ਬੰਧ

## *ਸਿੱਖ ਧਰਮ ਵਿਚ ਸਮਾਜਿਕ ਤੇ ਪਰਿਵਾਰਿਕ ਜੀਵਨ*

ਭਾਈ ਗੁਰਦਾਸ ਜੀ ਦਾ ਕਥਨ ਹੈ :

'ਬਾਰਹ ਪੰਥ ਸੁਧਾਇ ਕੈ ਗੁਰਮੁਖ ਗਾਡੀ ਰਾਹ ਚਲਾਇਆ'

ਗਾਡੀ ਰਾਹ ਜਾਂ ਸ਼ਾਹ ਰਾਹ (High way) ਉਸ ਰਸਤੇ ਨੂੰ ਕਹਿੰਦੇ ਹਨ ਜਿਸ ਉਪਰ ਚਲਣ ਦੀ ਹਰ ਕਿਸੇ ਨੂੰ ਖੁੱਲ੍ਹ ਹੋਵੇ ਅਤੇ ਜੋ ਸਭ ਵਾਸਤੇ ਸਾਂਝਾ ਹੋਵੇ। ਹਿੰਦੂ ਸਨਿਆਸ ਜਾਂ ਯੋਗ ਮਾਰਗ ਉਪਰ ਕੇਵਲ ਓਹੋ ਲੋਕ ਚੱਲ ਸਕਦੇ ਹਨ ਜੋ ਘਰ ਬਾਰ ਅਥਵਾ ਗ੍ਰਿਹਸਥ ਮਾਰਗ ਦਾ ਤਿਆਗ ਕਰਨ। ਚੂੰਕਿ ਸਭ ਲੋਕਾਂ ਲਈ ਘਰ ਬਾਰ ਦਾ ਤਿਆਗ ਸੰਭਵ ਨਹੀਂ, ਵਰਨਾ ਸੰਸਾਰ ਦੀ ਉਤਪਤੀ ਅਤੇ ਖਾਧ ਖੁਰਾਕ ਦਾ ਸਿਲਸਲਾ ਹੀ ਖਤਮ ਹੋ ਜਾਵੇ, ਇਸ ਲਈ ਐਸੇ ਤਿਆਗ ਵਾਲੇ ਰਸਤੇ ਨੂੰ ਸਾਰੀ ਮਨੁੱਖਤਾ ਦੇ ਅਪਨਾਉਣ ਯੋਗ ਰਾਹ ਨਹੀਂ ਸਮਝਿਆ ਜਾ ਸਕਦਾ। ਗਾਡੀ ਰਾਹ ਓਹੋ ਹੀ ਹੋ ਸਕਦਾ ਹੈ ਜਿਸ ਨੂੰ ਸਭ ਕੋਈ ਅਪਣਾ ਸਕੇ। ਗੁਰੂ ਨਾਨਕ ਦੇਵ ਜੀ ਦਾ ਦਰਸਾਇਆ ਮਾਰਗ ਇਕ ਐਸਾ ਰਸਤਾ ਹੈ ਜੋ ਵਿਚ ਗ੍ਰਿਹਿ ਉਦਾਸ ਰਹਿਣਾ ਸਿਖਾਉਂਦਾ ਹੈ। ਇਸ ਦਾ ਸਾਧਨ ਹੁਕਮ ਦੀ ਪਛਾਣ ਅਤੇ ਹਉਮੈ ਦਾ ਤਿਆਗ ਦਸਿਆ ਹੈ। ਆਸਾ ਦੀ ਵਾਰ ਅੰਦਰ ਸਤਿਗੁਰੂ ਜੀ ਦਾ ਫੁਰਮਾਣ ਹੈ, 'ਹਉਮੈ ਬੂਝੈ ਤ ਦਰ ਸੂਝੈ' ਅਤੇ ਹਉਮੈ ਮਰਦੀ ਹੈ ਹੁਕਮ ਦੀ ਪਛਾਣ ਕੀਤਿਆਂ

'ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ'

ਗੁਰੂ ਅਰਜਨ ਦੇਵ ਜੀ ਭੀ ਅਸਲ ਤਿਆਗ ਦੀ ਵਿਆਖਿਆ ਇਉਂ ਕਰਦੇ ਹਨ :

'ਤਿਆਗਨਾ ਤਿਆਗਨ ਨੀਕਾ ਕਾਮ ਕਰੋਧ ਲੋਭ ਤਿਆਗਨਾ'

ਜੋ ਮਨੁੱਖ ਆਪੇ ਨੂੰ ਮਾਰਨ ਵਾਲੀ ਬਿਰਤੀ ਬਣਾ ਲਵੇ ਅਤੇ ਹਰ ਤਰ੍ਹਾਂ ਦੇ ਕਾਰ ਵਿਹਾਰ ਕਰਦਾ ਹੋਇਆ 'ਧੀਰਜ ਧਾਮ ਬਣਾਏ ਇਹ ਤਨ' ਅਥਵਾ ਧੀਰਜ ਦਾ ਧਾਰਨੀ ਹੋ ਜਾਵੇ ਉਸ ਦਾ ਪਰਿਵਾਰਿਕ ਤੇ ਸਮਾਜਿਕ ਜੀਵਨ ਸੁਹੇਲਾ ਹੋ ਜਾਂਦਾ ਹੈ। ਮਨ ਦੇ ਹਰ ਕਿਸਮ ਦੇ ਵੇਗ ਨੂੰ ਠੱਲ੍ਹ ਕੇ ਉਸ ਦੀ ਤੇਜ਼ੀ ਨੂੰ ਮੱਧਮ ਪਾ ਦੇਣ ਦਾ ਨਾਮ ਧੀਰਜ ਹੈ। ਜੋ ਲੋਕ ਕਾਮ, ਕ੍ਰੋਧ, ਅਭਿਮਾਨ ਤੇ ਲਾਲਚ ਦੇ ਵੇਗ ਨੂੰ ਥੰਮਣਾ ਜਾਣਦੇ ਹਨ ਉਨ੍ਹਾਂ ਨੇ ਜੀਵਨ ਜੁਗਤ ਸਮਝ ਲਈ ਹੈ ਅਤੇ ਓਹ ਗ੍ਰਿਹਸਥ ਦੇ ਜੰਜਾਲਾਂ ਵਿਚ ਭੀ ਸੁਖੀ ਰਹਿੰਦੇ ਹਨ।

ਡਾ. ਮਹਿੰਦਰ ਸਿੰਘ ਜੀ ਨੇ ਇਸ ਟ੍ਰੈਕਟ ਵਿਚ ਵਖੋ ਵੱਖ ਪਹਿਲੂਆਂ ਤੋਂ ਮਨੁੱਖ ਦੇ ਨਿਤਾ ਪ੍ਰਤੀ ਜੀਵਨ ਨੂੰ ਸੁਹੇਲਾ ਬਨਾਉਣ ਦੀਆਂ ਜੁਗਤਾਂ ਤੇ ਰੋਸ਼ਨੀ ਪਾਈ ਹੈ। ਸਿੱਖ ਧਰਮ ਦਾ ਅਜੇਹਾ ਸਮਾਜਿਕ ਪੱਖ ਦਰਸਾਉਣ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ।

ਸਕੱਤਰ

# ਮਾਨਵ ਸਮਾਜ ਤੇ ਗ੍ਰਿਹਸਥੀ ਜੀਵਨ

ਪਰਮ ਸਤਿਕਾਰ ਯੋਗ ਗੁਰੂ ਵਿਅਕਤੀਆਂ ਨੇ ਗ੍ਰਿਹਸਥੀ ਬਣ ਕੇ ਮਨੁੱਖੀ ਭਾਈਚਾਰੇ ਬਹੁਤ ਨਿੱਕਟ ਹੋ ਕੇ ਤੱਕਿਆ, ਵਿਚਾਰਿਆ ਤੇ ਜੀਵਿਆ ਹੈ । ਕਿਸੇ ਥਾਂ ਵੀ ਕੁਦਰਤੀ ਆਮ ਜੀਵਨ ਤੋਂ ਪ੍ਰੋਖੇ ਜਾਂ ਲਾਂਭੇ ਹੋਣਾ ਉਚਿੱਤ ਨਹੀਂ ਸਮਝਿਆ । ਮਨੁੱਖ ਦੇ ਆਮ 'ਨ ਪੱਧਰ ਅਤੇ ਸੰਸਾਰੀ ਕਾਰਾਂ ਵਿਹਾਰਾਂ ਵਿਚ ਰੁੱਝੇ ਨੂੰ ਸੰਪੂਰਨਤਾ ਤਕ ਲੈ ਗਏ ਹਨ ।

ਧਰਮ ਦਾ ਫਰਜ਼ ਹੁੰਦਾ ਹੈ ਕਿ ਮਨੁੱਖ ਨੂੰ ਸਹੀ ਢੰਗ ਨਾਲ ਜ਼ਿੰਦਗੀ ਜਿਉਣਾ ਸਿਖਾਵੇ ਜੋ ਮਨੁੱਖੀ ਜ਼ਿੰਦਗੀ ਨੂੰ ਸੁਖਾਵੀਂ, ਸ਼ਾਂਤੀ ਤੇ ਖੁਸ਼ੀ ਭਰਪੂਰ ਮਾਨ ਸਕੇ । ਸਿੱਖ ਧਰਮ ਮਨੁੱਖ ਸਮਾਜਿਕ ਜ਼ਿੰਦਗੀ ਨਾਲ ਜੋੜਦਾ ਹੈ ਅਤੇ ਸਿੱਖ ਆਪਣੀ ਜ਼ਿੰਦਗੀ ਨਾਲ ਧਰਮ ਨੂੰ ਜੋੜਦਾ ਜੇਕਰ ਕਿਸੇ ਧਰਮ ਜਾਂ ਫਲਸਫੇ ਨੂੰ ਮਨੁੱਖੀ ਜ਼ਿੰਦਗੀ ਤੋਂ ਵਖਰਾ ਕਰ ਦਿੱਤਾ ਜਾਵੇ ਤਾਂ ੍ਰ ਧਰਮ ਜਾਂ ਵਿਚਾਰਧਾਰਾ ਸਫਲ ਹੋ ਕੇ ਵਿਕਸਤ ਨਹੀਂ ਹੋ ਸਕਦੀ । ਸਿੱਖ ਸਮਾਜ ਵਿਚ ਖ ਨੂੰ ਸਮਾਜ ਵਿਚ ਪੈਦਾ ਹੋ ਚੁੱਕੀਆਂ ਬੁਰਾਈਆਂ ਤੋਂ ਬਚਣ ਲਈ ਡਰ ਕੇ ਭੱਜਣਾ ਂ ਸਿਖਾਇਆ ਜਾਂਦਾ, ਸਗੋਂ ਉਨ੍ਹਾਂ ਨਾਲ ਟਾਕਰਾ ਕਰਕੇ ਉਨ੍ਹਾਂ ਨੂੰ ਖਤਮ ਕਰਨ ਲਈ ਆ ਜਾਂਦਾ ਹੈ ।

ਇਸ ਲਈ ਇਹ ਜ਼ਰੂਰੀ ਹੈ ਕਿ ਸਿੱਖ ਧਰਮ ਦੀ ਰੋਸ਼ਨੀ ਵਿਚ ਜ਼ਿੰਦਗੀ ਦੇ ਫਲਸਫੇ ਸਮਝਣ ਲਈ ਜੀਵਨ ਦੇ ਹਰ ਪੜਾਅ ਦੀ ਜਾਣਕਾਰੀ ਪ੍ਰਾਪਤ ਕੀਤੀ ਜਾਵੇ । ਮਰਦ ਵੇਂ ਇਸਤਰੀ (ਲੜਕਾ ਲੜਕੀ) ਜਦੋਂ ਬਚਪਨ ਵਿਚੋਂ ਲੰਘ ਕੇ ਗ੍ਰਿਹਸਥੀ ਜੀਵਨ ਦੀਆਂ ਮੇਵਾਰੀਆਂ ਸੰਭਾਲਦੇ ਹਨ ਤਾਂ ਸਿੱਖ ਰੀਤੀ ਅਨੁਸਾਰ ਆਨੰਦ ਕਾਰਜ ਸਮੇਂ ਉਨ੍ਹਾਂ ਨੂੰ ਕੁੱਝ ਹਸਥ ਮਾਰਗ ਦੀ ਸਿੱਖਿਆ ਦਿੱਤੀ ਜਾਂਦੀ ਹੈ । ਪਰ ਉਸ ਥੋੜੇ ਸਮੇਂ ਤੇ ਵਾਤਾਵਰਨ ਜਾਂ ਲ ਵਿਚ ਇਸ ਵਿਸ਼ੇ ਤੇ ਵਿਸਤਾਰ ਸਹਿਤ ਗਿਆਨ ਦੇਣਾ ਅਸੰਭਵ ਹੈ । ਉਸ ਸਮੇਂ ਖਿਆ ਦੇਣ ਵਾਲੇ ਕੁੱਝ ਸੱਜਣ ਜਾਂ ਤਾਂ ਆਪ ਹੀ ਅਗਿਆਨੀ ਹੁੰਦੇ ਹਨ ਜਾਂ ਕੁੱਝ ਬੇ-ਢਬੀਆਂ ਲਾਂ ਵਿਚ ਪੈ ਜਾਂਦੇ ਹਨ ।

ਸੋ ਇਸ ਲੋੜ ਤੇ ਭਾਵ ਨੂੰ ਮੁੱਖ ਰੱਖਕੇ ਇਹ **ਗ੍ਰਿਹਸਥ ਮਰਯਾਦਾ** ਲਿਖੀ ਗਈ ਹੈ । ਜਿਸ ਵਿਚ ਕੇਵਲ ਗੁਰਬਾਣੀ ਅਤੇ ਪ੍ਰਮਾਣੀਕ ਸਿੱਖ ਇਤਿਹਾਸ ਦੇ ਅਧਾਰ ਤੇ ਕੁੱਝ ਮੁੱਢਲੇ ਤੇ ਬੁਨਿਆਦੀ ਸਿੱਧਾਂਤ ਹਨ, ਜਿਨ੍ਹਾਂ ਉਤੇ ਸਫਲ ਜੀਵਨ ਦੀ ਉਸਾਰੀ ਕੀਤੀ ਜਾ ਸਕਦੀ ਹੈ । ਸੋ ਲੜਕਾ ਲੜਕੀ ਜਦੋਂ ਆਪਣੇ ਜੀਵਨ ਦੇ ਮਹੱਤਵਪੂਰਨ ਮੋੜ ਭਾਵ ਗ੍ਰਿਹਸਥ ਵਿਚ ਪ੍ਰਵੇਸ਼ ਕਰਦੇ ਹਨ, ਆਪਣੇ ਵਿਹਲੇ ਸਮੇਂ ਅਰਾਮ ਨਾਲ ਪੜ੍ਹ ਕੇ ਲਾਭ ਪ੍ਰਾਪਤ ਕਰ ਸਕਣ । ਇਸ ਲਈ ਇਹ ਟ੍ਰੈਕਟ 'ਨਵ ਵਿਆਹੁਤੇ ਜੋੜੇ' ਨੂੰ ''ਸੁਗਾਤ ਤੇ ਸਿੱਖਿਆ'' ਵਜੋਂ ਭੇਟਾ ਕਰ ਦੇਣਾ ਚਾਹੀਦਾ ਹੈ ।

**ਡਾਕਟਰ ਮਹਿੰਦਰ ਸਿੰਘ ਢਿੱਲੋਂ**
141-ਸਿਵਲ ਲਾਈਨਜ਼, ਪਾਸੀ ਰੋਡ, ਪਟਿਆਲਾ ।

# ਸਮਾਜਿਕ ਜਾਂ ਪਰਿਵਾਰਿਕ ਜੀਵਨ

ਸਿੱਖ ਧਰਮ ਕੀ ਹੈ ? ਹੁਕਮ ਰਜਾਈ ਚਲਣਾ । ਕਰਤਾਰ ਦੇ ਹੁਕਮ ਅਨੁਸਾਰ ਜੀਵਨ ਜਿਉਣਾ । ਤਦੇ ਸਿੱਖ ਧਰਮ ਵਿਗਿਆਨਿਕ ਤੱਥਾਂ ਤੇ ਅਧਾਰਤ ਹੈ । ਕਿਉਂਕਿ ਰੱਬੀ ਅਟੱਲ ਨਿਯਮਾਂ ਦੀ ਜ਼ਿੰਦਗੀ ਦੇ ਕਿਸੇ ਪੜਾਅ ਵੀ ਉਲੰਘਣਾ ਨਹੀਂ ਕੀਤੀ ਜਾਂਦੀ । ਸਗੋਂ ਜੀਵਨ ਨੂੰ ਕੁਦਰਤ ਅਨੁਸਾਰਤਾ ਵਿਚ ਹੀ ਰਖਿਆ ਗਿਆ ਹੈ । ਦਿਲ ਵਿਚ ਇਹ ਦ੍ਰਿੜ ਵਿਸ਼ਵਾਸ ਹੁੰਦਾ ਹੈ ਕਿ ਜੋ ਕੁੱਝ ਹੋ ਰਿਹਾ ਹੈ ਜਾਂ ਜੋ ਕੁੱਝ ਹੋਵੇਗਾ ਉਸ ਦੇ ਹੁਕਮ ਅੰਦਰ ਹੀ ਹੈ । ਇਸ ਵਾਸਤੇ ਉਸ ਦੇ ਹੁਕਮ ਨੂੰ ਕੇਵਲ ਮੰਨਣਾ ਹੀ ਨਹੀਂ ਬਲਕਿ ਮਿੱਠਾ ਕਰਕੇ ਅਰਥਾਤ ਦਿਲੋਂ ਮਨੋਂ ਸਤਿਕਾਰ ਨਾਲ ਸਹੀ ਤੇ ਲਾਭਦਾਇਕ ਸਮਝਣਾ ਹੈ ।

ਮਨੁੱਖ ਕੁੱਦਰਤੀ ਤੌਰ ਤੇ ਸਮਾਜਿਕ ਜੀਵ ਹੈ । ਇਹ ਸਮਾਜ ਵਿਚ ਹੀ ਰਹਿਣਾ ਪਸੰਦ ਕਰਦਾ ਹੈ ਅਤੇ ਇਹਦੇ ਵਾਸਤੇ ਸਮਾਜ ਬਿਨਾਂ ਜ਼ਿੰਦਗੀ ਜਿਉਣਾ ਹੀ ਅਸੰਭਵ ਹੈ । ਇਸ ਲਈ ਸਿੱਖ ਧਰਮ ਇਸ ਨੂੰ ਇਸ ਦੇ ਮਨੁੱਖੀ ਭਾਈਚਾਰੇ ਨਾਲੋਂ ਤੋੜਦਾ ਨਹੀਂ, ਜੋੜਦਾ ਹੈ । ਇਸ ਤੋਂ ਵੀ ਵੱਧ ਇਸ ਨੂੰ ਆਪਣੇ ਭਾਈਚਾਰੇ ਦਾ ਉੱਤਮ ਅੰਗ ਬਣਾਉਣ ਲਈ ਪ੍ਰੇਰਤ ਹੈ । ਜਿਹਦੇ ਲਈ ਸਿੱਖ ਧਰਮ ਵਿਚ ਅਨੇਕ ਉਪਰਾਲੇ ਕੀਤੇ ਗਏ ਹਨ । ਅੱਗੇ ਚਲਕੇ ਇਸ ਵਿਸ਼ੇ ਤੇ ਸਮਾਜਿਕ ਜੀਵਨ ਦੀ ਮਹੱਤਾ, ਮਨੁੱਖੀ ਭਾਈਚਾਰੇ ਜਾਂ ਪਰਿਵਾਰ ਵਿਚ ਹਰ ਵਿਅਕਤੀ ਦਾ ਆਪਣੀ ਥਾਂ ਫਰਜ਼ ਆਦਿ ਜੋ ਥੋੜਾ ਬਹੁਤ ਵਿਸਤ੍ਰਿਤ ਵਰਨਣ ਕੀਤਾ ਜਾਵੇਗਾ, ਉਸ ਨੂੰ ਕੇਵਲ ਸਿੱਖ ਧਰਮ ਦੇ ਦ੍ਰਿਸ਼ਟੀਕੋਣ ਤੱਕ ਹੀ ਸੀਮਤ ਰਖਿਆ ਜਾਵੇਗਾ । ਕਿਉਂਕਿ ਇਸ ਲੇਖ ਵਿਚ ਕੇਵਲ ਸਿੱਖ ਧਰਮ ਵਿਚ ਮਾਨਵ ਸਮਾਜ ਦਾ ਸਥਾਨ ਸਬੰਧੀ ਜੋ ਸੰਕੇਤ ਮਿਲਦੇ ਹਨ, ਉਹੀ ਦ੍ਰਿਸ਼ਟੀਗੋਚਰ ਕੀਤੇ ਜਾਣਗੇ ।

ਸੋ ਸਿੱਖ ਗੁਰੂਆਂ ਨੇ ਮਨੁੱਖੀ ਸਮਾਜ ਦੇ ਵਾਤਾਵਰਨ ਨੂੰ ਸਰਲ, ਸੁਖਾਵਾਂ ਤੇ ਸ਼ਾਂਤੀ ਭਰਪੂਰ ਬਣਾਈ ਰਖਣ ਲਈ ਜੀਵਨ ਦੇ ਹਰ ਪੜਾਅ ਲਈ ਜੋ ਸਰਵੋਤਮ ਸੁਝਾਓ ਦਿੱਤੇ ਹਨ, ਉਹ ਅਗਲੇ ਪੰਨਿਆਂ ਤੇ ਅੰਕਤ ਕੀਤੇ ਗਏ ਹਨ । ਗੁਰਬਾਣੀ ਦਾ ਪ੍ਰਧਾਨ ਵਿਸ਼ਾ ਵਸਤੂ ਭਾਵੇਂ ਅਧਿਆਤਮਕ ਜਾਂ ਪਰਮਾਰਥਕ ਹੀ ਹੈ, ਪਰ ਚੰਗੇਰੇ ਸਮਾਜਿਕ ਜੀਵਨ ਲਈ ਵੀ ਕੁੱਝ ਸੰਕੇਤ ਤੇ ਸੇਧਾਂ ਮਿਲਦੀਆਂ ਹਨ ।

ਵਿਗਿਆਨਿਕ ਪੱਖ ਤੋਂ ਵੀ ਇਹ ਗੱਲ ਸਪੱਸ਼ਟ ਹੋ ਚੁਕੀ ਹੈ ਕਿ ਮਨੁੱਖ ਦੇ ਆਤਮ ਵਿਕਾਸ ਲਈ ਸਮਾਜਿਕ ਜੀਵਨ ਜ਼ਰੂਰੀ ਹੈ । ਮਨੁੱਖੀ ਜੀਵਨ ਦੀਆਂ ਬਹੁਮੁੱਲੀ ਕੀਮਤਾਂ ਜਾਂ ਸ਼ੁਭ ਗੁਣ ਦੂਸਰਿਆਂ ਅਥਵਾ ਆਪਣੇ ਮਨੁੱਖੀ ਭਾਈਚਾਰੇ ਤੋਂ ਹੀ ਪ੍ਰਾਪਤ ਹੁੰਦੀਆਂ ਹਨ । ਬੱਚਾ ਭਾਵੇਂ ਕਿਤਨਾ ਹੀ ਉੱਤਮ ਦਿਮਾਗ ਲੈ ਕੇ ਪੈਦਾ ਹੋਇਆ ਹੋਵੇ ਪਰ ਹਰ ਪ੍ਰਕਾਰ ਦਾ

ਗਿਆਨ ਜਾਂ ਪ੍ਰਕਾਸ਼ ਦੀ ਪ੍ਰਾਪਤੀ ਲਈ ਹੋਰਨਾਂ ਦਾ ਮੁਹਤਾਜ ਹੈ। ਬੋਲਣਾ ਵੀ ਆਪਣੇ ਭਾਈਚਾਰੇ ਤੋਂ ਹੀ ਸਿਖਦਾ ਹੈ। ਜੇਕਰ ਜਨਮ ਤੋਂ ਹੀ ਇਕੱਲਾ ਰਖਿਆ ਜਾਂਦਾ ਤਾਂ ਗੁੰਗਾ ਹੀ ਹੁੰਦਾ। ਜਿਸ ਤਰ੍ਹਾਂ ਨੇਤਰਾਂ ਵਿਚ ਜੋਤ ਹੁੰਦਿਆਂ ਇਹ ਬਾਹਰਲੇ ਪ੍ਰਕਾਸ਼ ਦੀਆਂ ਮੁਹਤਾਜ ਹਨ ਇਹੀ ਹਾਲਤ ਦਿਮਾਗ ਦੀ ਹੈ। ਮਨੁੱਖ ਆਪਣੀ ਲੋੜਾਂ ਲਈ ਅਤੇ ਸਭ ਤਰ੍ਹਾਂ ਦੀਆਂ ਰੀਝਾਂ ਦੀ ਪ੍ਰਾਪਤੀ ਤੇ ਤ੍ਰਿਪਤੀ ਲਈ ਵੀ ਦੂਜਿਆਂ ਤੇ ਨਿਰਭਰ ਹੈ।

ਇਸੇ ਕਾਰਨ ਸਿੱਖ ਧਰਮ ਵਿਚ ਸ੍ਰੇਸ਼ਟ ਜੀਵਨ ਜੀਣ ਲਈ ਭਲੇ ਪੁਰਸ਼ਾਂ ਦੀ ਸੰਗਤ ਭਾਵ ਸਤਿਸੰਗ ਵਿਚ ਜਾਣਾ ਜਾਂ ਰਹਿਣਾ ਅਵੱਸ਼ ਹੈ। ਸਿੱਖ ਧਰਮ ਤਾਂ ਹੈ ਹੀ ਜਮਾਤੀ ਧਰਮ। ਸੰਸਾਰ ਵਿਚ ਔਖੇ ਤੋਂ ਔਖੇ ਕੰਮ ਵੀ ਭਾਈਚਾਰੇ ਦੇ ਸੰਗਠਨ ਨਾਲ ਸੌਖੇ ਹੋ ਜਾਂਦੇ ਹਨ।

ਮਨੁੱਖ ਆਪਣੀਆਂ ਮੁੱਢਲੀਆਂ ਲੋੜਾਂ ਗੁੱਲੀ, ਜੁੱਲੀ ਤੇ ਕੁੱਲੀ ਲਈ ਵੀ ਦੂਜਿਆਂ ਦਾ ਮੁਹਤਾਜ ਹੈ। ਸਭਿਅਤਾ ਦੇ ਵਿਕਾਸ ਨਾਲ ਮਨੁੱਖ ਦੀਆਂ ਲੋੜਾਂ ਦਾ ਪੱਧਰ ਵੀ ਉਚਾ ਚਲਿਆ ਗਿਆ ਹੈ। ਸਰੀਰ ਨੂੰ ਤੰਦਰੁਸਤ ਤੇ ਰਿਸ਼ਟ ਪੁਸ਼ਟ ਰਖਣ ਲਈ ਇਸ ਨੂੰ ਸੰਤੁਲਤ ਭੋਜਨ ਦੀ ਲੋੜ ਹੈ। ਹਰ ਮਨੁੱਖ ਆਪਣੇ ਲਈ ਸਾਰੀ ਖੁਰਾਕ ਅਨਾਜ, ਸਬਜ਼ੀਆਂ, ਫਲ ਤੇ ਦੁਧ ਆਦਿ ਪੈਦਾ ਨਹੀਂ ਕਰ ਸਕਦਾ। ਤਨ ਢਕਣ ਤੇ ਗਰਮੀ ਸਰਦੀ ਤੋਂ ਬਚਣ ਲਈ ਹਰ ਪ੍ਰਕਾਰ ਦੇ ਸੂਤੀ ਊਨੀ ਕਪੜੇ ਤੇ ਪੈਰਾਂ ਲਈ ਜੁੱਤੇ ਵੀ ਆਪ ਤਿਆਰ ਨਹੀਂ ਕਰ ਸਕਦਾ।

ਮਕਾਨ ਬਣਾਉਣ ਲਈ ਇੱਟਾਂ, ਚੂਨਾਂ ਜਾਂ ਸੀਮਿੰਟ ਅਤੇ ਲਕੜੀ ਆਦਿ ਸਮਾਨ ਪੈਦਾ ਕਰਨਾ ਤੇ ਮਕਾਨ ਦੀ ਉਸਾਰੀ ਇਕ ਆਦਮੀ ਦਾ ਕੰਮ ਨਹੀਂ ਹੋ ਸਕਦਾ। ਇਨ੍ਹਾਂ ਗੱਲਾਂ ਦੇ ਜ਼ਿਕਰ ਕਰਨ ਦਾ ਭਾਵ ਇਹ ਹੈ ਕਿ ਮਨੁੱਖ ਆਪਣੇ ਆਪ ਵਿਚ ਆਤਮ ਨਿਰਭਰ ਜਾਂ ਪੂਰਨ ਨਹੀਂ ਹੈ। ਮਨੁੱਖ ਸਮਾਜ ਵਿਚ ਰਹਿਕੇ ਹੀ ਜ਼ਿੰਦਗੀ ਜਿਉਂ ਸਕਦਾ ਹੈ। ਮਨੁੱਖ ਦੀ ਦੁਨੀਆਂ ਵਿਚ ਗੁੱਲੀ, ਜੁੱਲੀ ਤੇ ਕੁੱਲੀ ਤੋਂ ਬਿਨਾਂ ਵੀ ਇਸ ਦੇ ਮਨ ਨੂੰ ਸੰਤੁਲਤ ਰਖਣ ਲਈ ਪ੍ਰੇਮ ਪਿਆਰ ਤੇ ਸੁਹਜ ਸੁਆਦ ਦੀ ਲੋੜ ਹੈ ਜੋ ਹੋਰਨਾਂ ਦੀ ਸੰਗਤ ਰਾਹੀਂ ਹੀ ਪ੍ਰਾਪਤ ਕਰ ਤ੍ਰਿਪਤ ਹੋ ਸਕਦਾ ਹੈ।

ਇਕ ਖੋਜ ਦੇ ਸੰਬੰਧ ਵਿਚ ਬਹੁਤ ਪੁਰਸ਼ਾਂ ਨੂੰ ਪੁਛਿਆ ਗਿਆ ਸੀ ਕਿ ਜੇਕਰ ਤੁਹਾਨੂੰ ਚੰਗਾ ਭੋਜਨ, ਚੰਗੇ ਕੱਪੜੇ ਤੇ ਜੰਗਲ ਬੀਆਬਾਨ ਵਿਚ ਇਕ ਚੰਗਾ ਮਕਾਨ ਦੇ ਦਿੱਤਾ ਜਾਵੇ ਪਰ ਕਿਸੇ ਨੂੰ ਮਿਲਣ ਦੀ ਸਖਤ ਮਨਾਹੀ ਹੋਵੇ। ਸਾਰੀ ਉਮਰ ਇਸੇ ਤਰ੍ਹਾਂ ਇਕੱਲਿਆਂ ਬਤੀਤ ਕਰਨੀ ਹੋਵੇਗੀ ਤਾਂ ਇਹੋ ਜਿਹੇ ਜੀਵਨ ਜਿਉਣ ਲਈ ਲਗਭਗ ਸਾਰਿਆਂ ਵਲੋਂ ਨਾਂਹ ਵਿਚ ਉੱਤਰ ਸੀ।

ਹਰ ਮਨੁੱਖ ਕਿਸੇ ਦੁੱਖ ਤਕਲੀਫ ਸਮੇਂ ਜਾਂ ਕਿਸੇ ਰੋਗ ਵਿਚ ਦਵਾ ਦਾਰੂ ਜਾਂ ਇਲਾਜ ਲਈ ਹੋਰਨਾਂ ਦੀ ਸੇਵਾ ਤੇ ਸਹਾਰੇ ਦਾ ਮੁਹਤਾਜ ਹੈ।

ਉਪਰੋਕਤ ਸੰਖੇਪ ਜਿਹੇ ਵਰਨਣ ਤੋਂ ਸਪੱਸ਼ਟ ਤੇ ਸਿੱਧ ਹੁੰਦਾ ਹੈ ਕਿ ਮਨੁੱਖ ਆਪਣੇ ਭਾਈਚਾਰੇ ਵਿਚ ਰਹਿਕੇ ਹੀ ਜ਼ਿੰਦਗੀ ਜਿਉਂ ਸਕਦਾ ਹੈ।

# ਗ੍ਰਿਹਸਥ ਜਾਂ ਪਰਿਵਾਰਿਕ ਜੀਵਨ

ਸਿੱਖ ਧਰਮ ਵਿਚ ਪੁਰਸ਼ ਨੂੰ "ਪ੍ਰਵਿਰਤੀ ਕਰਮ ਦ੍ਰਿੜਾਇਆ" ਗਿਆ ਹੈ। ਭਾਵ ਵਿਵਹਾਰਿਕ ਜੀਵਨ ਜਿਉਣ ਲਈ ਪੱਕਾ ਕੀਤਾ ਗਿਆ ਹੈ। ਇਸ ਸਿੱਧਾਂਤ ਅਧੀਨ ਗੁਰਮਤਿ ਵਿਚ ਗ੍ਰਿਹਸਥ ਪ੍ਰਧਾਨ ਹੈ :

**"ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨੁ ਹੈ"**

ਭਾਰਤ ਵਿਚ ਕੁਝ ਮੱਤ ਮਤਾਂਤਰ, ਜੋਗ ਆਦਿ ਦੀ ਇਹ ਵਿਚਾਰਧਾਰਾ ਸੀ ਕਿ ਪਰਿਵਾਰਿਕ ਜੀਵਨ ਇਕ ਜੰਜਾਲ ਹੈ। ਇਸ ਵਿਚ ਰਹਿੰਦਿਆਂ ਵਿਸ਼ੇ ਵਿਕਾਰਾਂ ਤੋਂ ਮੁਕਤ ਹੋਣਾ ਅਸੰਭਵ ਹੈ। ਮਾਇਆ ਦੇ ਜਾਲ ਵਿਚ ਫਸ ਕੇ ਬੰਦਾ ਮੁਕਤੀ ਦੀ ਪ੍ਰਾਪਤੀ ਤੋਂ ਵਾਂਝਿਆ ਰਹਿ ਜਾਂਦਾ ਹੈ। ਸਿੱਧਾਂ ਨੇ ਜਦ ਅਚਲ ਬਟਾਲੇ ਗੁਰੂ ਨਾਨਕ ਨੂੰ ਉਦਾਸੀ ਭੇਖ ਦੀ ਥਾਂ ਸੰਸਾਰੀ ਪਹਿਰਾਵੇ ਵਿਚ ਵੇਖਿਆ ਤਾਂ ਕਿਹਾ, ਹੇ ਨਾਨਕ ਇਹ ਦੁੱਧ ਵਿਚ ਕੀ ਕਾਂਜੀ ਘੋਲ ਦਿੱਤੀ ਅਥਵਾ ਪਵਿਤਰ ਉਦਾਸੀ ਮੱਤ ਨੂੰ ਤਿਆਗ ਕੇ ਗ੍ਰਿਹਸਥੀ ਜੀਵਨ ਨੂੰ ਅਪਣਾ ਲਿਆ ਹੈ। ਉਸ ਸਮੇਂ ਗੁਰੂ ਨਾਨਕ ਜੀ ਨੇ ਉਤਰ ਵਿਚ ਫੁਰਮਾਇਆ, ਹੇ ਭੰਗਰ ਨਾਥ ਤੇਰੇ ਗੁਰੂ ਨੇ ਸੁਚੱਜੇ ਜੀਵਨ ਦੀ ਜਾਚ ਨਹੀਂ ਸਿਖਾਈ। ਤੁਸੀਂ ਗ੍ਰਿਹਸਥ ਨੂੰ ਛੱਡ ਕੇ ਤਿਆਗੀ ਬਣੇ ਫਿਰਦੇ ਹੋ, ਪਰ ਫਿਰ ਮੁੜ ਉਨ੍ਹਾਂ ਹੀ ਗ੍ਰਿਹਸਥੀਆਂ ਦੇ ਘਰ ਮੰਗਣ ਜਾਂਦੇ ਹੋ। ਹਕ ਹਲਾਲ ਦੀ ਕਮਾਈ ਵਿਚੋਂ ਵੰਡ ਕੇ ਖਾਣ ਤੋਂ ਬਿਨਾਂ ਆਤਮ ਸੁਖ ਨਹੀਂ ਮਿਲ ਸਕਦਾ।

**"ਹੋਇ ਅਤੀਤੁ ਗ੍ਰਿਹਸਤੁ ਤਜਿ, ਫਿਰਿ ਉਨਹੂ ਕੇ**
**ਘਰ ਮੰਗਣ ਜਾਈ। ਬਿਨ ਦਿਤੇ ਕਛੁ ਹਥਿ ਨ ਆਈ।"**

---

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥**

ਗੁਰੂ ਅਮਰਦਾਸ ਜੀ ਦਾ ਫੁਰਮਾਉਣਾ ਏਸ ਭੇਖ ਨਾਲੋਂ ਤਾਂ ਗ੍ਰਿਹਸਥ ਹੀ ਚੰਗਾ ਹੈ, ਜਿਥੋਂ ਬਹੁਤ ਲੋਕ ਲਾਭ ਉਠਾਉਂਦੇ ਹਨ

**ਇਸੁ ਭੇਖੈ ਥਾਵਹੁ ਗਿਰਹੋ ਭਲਾ, ਜਿਥਹੁ ਕੋ ਵਰਸਾਇ ॥**
**ਸਬਦਿ ਰਤੇ ਤਿਨਾ ਸੋਝੀ ਪਈ ਦੂਜੇ ਭਰਮਿ ਭੁਲਾਇ ॥**

**(ਮ. ੩, ਵਾਰ ਵਡਹੰਸ)**

ਸਿੱਧਾਂ ਦੇ ਏਸ ਪ੍ਰਸ਼ਨ ਤੇ ਕਿ ਸੰਸਾਰ ਸਾਗਰ ਤੋਂ ਕਿਵੇਂ ਪਾਰ ਉਤਰਿਆ ਜਾਵੇ ਭਾਵ ਵਿਕਾਰਾਂ ਦੀਆਂ ਲਹਿਰਾਂ ਹੁੰਦਿਆਂ ਤਰਨਾ ਸੌਖਾ ਨਹੀਂ । ਉਤਰ ਵਿਚ ਗੁਰੂ ਨਾਨਕ ਜੀ ਫ਼ਰਮਾਉਂਦੇ ਹਨ, ਜਿਵੇਂ ਪਾਣੀ ਵਿਚ ਉਗਿਆ ਹੋਇਆ ਕੌਲ ਫੁੱਲ ਪਾਣੀ ਨਾਲੋਂ ਨਿਰਾਲਾ ਰਹਿੰਦਾ ਹੈ ਜਾਂ ਜਿਵੇਂ ਨਦੀ ਵਿਚ ਮੁਰਗਾਬੀ ਭਾਵ ਉਸ ਦੇ ਖੰਭ ਪਾਣੀ ਨਾਲ ਨਹੀਂ ਭਿਜਦੇ । ਇਸੇ ਤਰ੍ਹਾਂ ਗੁਰੂ ਦੇ ਸ਼ਬਦ ਵਿਚ ਸੁਰਤ ਜੋੜ ਕੇ ਨਾਮ ਜਪਿਆਂ ਸੰਸਾਰ ਦੇ ਵਿਸ਼ੇ ਵਿਕਾਰਾਂ ਤੋਂ ਬਚ ਸਕੀਦਾ ਹੈ :

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ।**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ।**

(ਸਿਧ ਗੋਸਟ)

ਸਿੱਖ ਧਰਮ ਵਿਚ ਵਾਹਿਗੁਰੂ ਨੂੰ ਮਿਲਣ ਦੀ ਵਿਧੀ ਪਰਿਵਾਰਿਕ ਜੀਵਨ ਜਿਉਂਦਿਆਂ ਸੰਸਾਰਿਕ ਪਦਾਰਥਾਂ ਦੇ ਲਾਭ ਤੇ ਆਨੰਦ ਮਾਣਦਿਆਂ ਨਿਰਲੇਪ ਰਹਿਣ ਵਿਚ ਹੈ । ਉਸ ਦੇ ਵਿਚ ਖਚਤ ਨਾਂ ਹੋਵੇ ।

**"ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ।"**

---

## ਮ. ੫, ਵਾਰ ਗੂਜਰੀ

**"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ।**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ।"**

---

ਇਸ ਵਿਸ਼ੇ ਦੇ ਸਬੰਧ ਵਿਚ ਦ੍ਰਿਸ਼ਟਾਂਤ ਵਜੋਂ ਗੁਰੂ ਵਿਅਕਤੀਆਂ ਦੇ ਕੁਝ ਹੋਰ ਪਵਿਤਰ ਵਾਕ :

## ਮਾਝ ਮ. ੫

ਨਾਨਕ ਨਾਮੁ ਵਸਿਆ ਜਿਸੁ ਅੰਤਰਿ
ਪਰਵਾਣੁ ਗਿਰਸਤ ਉਦਾਸਾ ਜੀਉ ।

(ਸੁਖਮਨੀ)

ਅਨਦਿਨੁ ਕੀਰਤਨੁ ਕੇਵਲ ਬਖ੍ਯ੍ਾਨੁ ।
ਗ੍ਰਿਹਸਤ ਮਹਿ ਸੋਈ ਨਿਰਬਾਨੁ ।

---

## ਵਾਰ ਆਸਾ ਮ. ੧

ਜੰਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ।

## ਧਨਾਸਰੀ ਮ. ੧

**ਸਾਚ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥**
**ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥**

ਇਤਿਆਦਿਕ ਇਸੇ ਭਾਵ ਨੂੰ ਪਰਗਟ ਕਰਨ ਲਈ ਹੋਰ ਬਹੁਤ ਵਾਕ ਹਨ । ਜਗਤ ਅਖਾੜੇ ਵਿਚ ਸਮਾਜ ਤੇ ਧਰਮ ਵਿਰੋਧੀ ਬਿਰਤੀਆਂ ਨਾਲ ਟੱਕਰ ਲੈ ਕੇ ਜਿਤ ਪ੍ਰਾਪਤ ਕਰਨ ਦਾ ਗ੍ਰਿਹਸਥ ਹੀ ਚੰਗਾ ਸਥਾਨ ਹੈ । ਇਸ ਤੋਂ ਬਿਨਾਂ ਪੂਰਨ ਤੱਤ ਦੀ ਪ੍ਰਾਪਤੀ ਅਸੰਭਵ ਹੈ । ਜੰਗਲਾਂ ਵਿਚ ਜਾ ਕੇ, ਭੋਰਿਆਂ ਵਿਚ ਸਮਾਧੀ ਲਾ ਕੇ ਬਹਿ ਰਹਿਣ ਨਾਲ ਮਨ ਤੇ ਕਾਬੂ ਨਹੀਂ ਪਾਇਆ ਜਾ ਸਕਦਾ । ਅਮਲੀ ਜੀਵਨ ਜੀਵੇ ਬਿਨਾਂ ਕਿਸੇ ਵੇਲੇ ਵੀ ਵਿਸ਼ੇ ਵਿਕਾਰਾਂ ਦਾ ਹਮਲਾ ਪੈਰ ਉਖੇੜ ਸਕਦਾ ਹੈ । ਘਰ ਬਾਰ ਤਿਆਗ ਕੇ ਜੰਗਲਾਂ ਵਿਚ ਬੈਠ ਕੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਵਿਸ਼ਿਆਂ ਤੇ ਜਿਤ ਪ੍ਰਾਪਤ ਕਰਨ ਦੀ ਪ੍ਰੀਖਿਆ ਦਾ ਅਵਸਰ ਕਿਥੇ ਰਹਿ ਜਾਂਦਾ ਹੈ । ਤੈਰਾਕ ਤਾਂ ਓਹੀ ਕਹਾ ਸਕਦਾ ਹੈ ਜੋ ਦਰਿਆ ਦੀਆਂ ਲਹਿਰਾਂ ਨੂੰ ਪਛਾੜਦਾ ਪਾਰ ਹੋ ਜਾਂਦਾ ਹੈ । ਜੋ ਲਹਿਰਾਂ ਤੋਂ ਡਰਦਾ ਪਾਣੀ ਵਿਚ ਪੈਰ ਹੀ ਨਾਂ ਪਾਵੇ ਤੇ ਡਰਦਾ ਭੱਜ ਜਾਵੇ, ਉਹ ਕਾਇਰ ਕਿਵੇਂ ਤੈਰਾਕ ਕਹਾ ਸਕਦਾ ਹੈ । ਮੌਕਾ ਪੈਣ ਤੇ ਤਾਂ ਉਸ ਨੇ ਡੁੱਬ ਹੀ ਜਾਣਾ ਹੋਇਆ । ਸੋ ਸਿੱਖ ਵਿਸ਼ੇ ਵਿਕਾਰਾਂ ਤੋਂ ਡਰਦਾ ਘਰ ਬਾਰ ਛੱਡ ਕੇ ਭਜਦਾ ਨਹੀਂ ਸਗੋਂ ਉਨ੍ਹਾਂ ਤੇ ਕਾਬੂ ਪਾਉਣਾ ਸਿੱਖਦਾ ਹੈ । ਜੀਵਨ ਖੇਡ ਖੇਡਦਿਆਂ, ਸੰਸਾਰਿਕ ਪਦਾਰਥਾਂ ਦਾ ਪੂਰਾ ਸੁੱਖ ਮਾਣਦਾ ਹੈ, ਪਰ ਉਨ੍ਹਾਂ ਵਿਚ ਖਚਿਤ ਨਹੀਂ ਹੁੰਦਾ ।

ਜਦ ਅਸੀਂ ਸਰਬ ਸ੍ਰਿਸ਼ਟੀ ਦੀ ਰਚਨਾਂ ਵੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਦੁਨੀਆਂ ਦਾ ਮੁੱਢ, ਵਿਕਾਸ ਤੇ ਵਿਸਤਾਰ ਇਸਤਰੀ-ਮਰਦ ਦੇ ਮੇਲ ਦਾ ਹੀ ਸਿੱਟਾ ਹੈ । ਕੇਵਲ ਜੀਵਾਂ ਵਿਚ ਹੀ ਨਹੀਂ, ਬਨਾਸਪਤੀ ਵਿਚ ਵੀ ਇਹੋ ਅਮਲ ਕੰਮ ਕਰਦਾ ਦਿੱਸਦਾ ਹੈ । ਜੇ ਕਰ ਕਿਸੇ ਕਾਰਨ ਇਸ ਕੁਦਰਤੀ ਨਿਯਮ ਦੀ ਪਾਲਣਾ ਵਿਚ ਵਿਘਨ ਆ ਪੈਂਦਾ ਤਾਂ ਅੱਜ ਦਾ ਰੰਗੀਨ, ਹੁਸੀਨ ਤੇ ਮਨੋਰੰਜਨੀ ਸੰਸਾਰ ਨਜ਼ਰ ਨਾਂ ਆਉਂਦਾ ।

ਇਸ ਅਟੱਲ ਕੁਦਰਤੀ ਨਿਯਮ ਨੂੰ ਕਾਇਮ ਰਖਣ ਲਈ ਮਨੁੱਖੀ ਸੁਭਾਓ ਵਿਚ ਵਿਰੋਧੀ ਲਿੰਗ (Opposite Sex) ਦੀ ਅਤਿ ਤੀਖਨ ਖਿੱਚ ਮੌਜੂਦ ਹੈ । ਇਸ ਖਿੱਚ ਤੋਂ ਕੋਈ ਵੀ ਜੀਵ ਮੁਕਤ ਨਹੀਂ ।

ਸੋ ਮਨੁੱਖੀ ਜੀਵਨ ਨੂੰ ਸੰਪੂਰਨ ਤੇ ਸੰਤੁਸ਼ਟ ਕਰਨ ਤੇ ਚੰਗੇਰਾ ਬਣਾਉਣ ਲਈ ਮਰਦ ਇਸਤ੍ਰੀ ਦਾ ਮੇਲ ਅਥਵਾ ਵਿਆਹ ਜ਼ਰੂਰੀ ਹੈ ਜਿਸ ਦੇ ਫਲ ਸਰੂਪ ਜੀਵਨ ਵਿਚ ਮਾਨਸਿਕ ਆਨੰਦ, ਖੇੜਾ, ਹੁਲਾਸ ਅਤੇ ਸਰੂਰ ਪ੍ਰਾਪਤ ਹੁੰਦੇ ਹਨ । ਇਸਤ੍ਰੀ ਦੇ ਸਾਥ ਬਿਨਾਂ ਮਨੁੱਖ ਤੇ ਸਮਾਜ ਦੋਨੋਂ ਅਧੂਰੇ ਹਨ ।

ਭਾਰਤ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਮਰਦ ਨਾਲੋਂ ਇਸਤ੍ਰੀ ਦਾ ਦਰਜਾ ਨੀਵਾਂ ਸਮਝਿਆ ਜਾਂਦਾ ਸੀ ਜਿਸ ਦੇ ਸਿੱਟੇ ਵਜੋਂ ਉਸ ਨੂੰ ਜੀਵਨ ਦੇ ਸਰਬ ਪੱਖਾਂ ਤੋਂ ਮਰਦ

ਬਰਾਬਰ ਹੱਕ ਪ੍ਰਾਪਤ ਨਹੀਂ ਸਨ । ਗੋਸਾਈਂ ਤੁਲਸੀ ਦਾਸ ਦੇ ਕਥਨ ਤੋਂ ਵੀ ਇਸ ਵਰਤਾਓ ਦੀ ਪੁਸ਼ਟੀ ਹੁੰਦੀ ਹੈ :

**ਢੋਰ, ਗੁਆਰ, ਸੂਦਰ ਪਸ਼ੂ ਅਰ ਨਾਰੀ**
**ਇਹ ਪਾਂਚਉ ਤਾੜਨ ਕੇ ਅਧਿਕਾਰੀ ।**

ਪਰ ਗੁਰੂ ਨਾਨਕ ਜੀ ਨੇ ਇਸਤਰੀ ਨੂੰ ਮਨੁੱਖੀ ਸਮਾਜ ਵਿਚ ਨੀਵੀਂ ਤੇ ਘਟੀਆ ਸਮਝੇ ਜਾਣ ਦੀ ਵਿਰੋਧਤਾ ਕੀਤੀ ਅਤੇ ਫੁਰਮਾਇਆ ਜਦ ਇਸਤਰੀ ਜਗਤ ਵਿਚ ਸੰਤ, ਮਹਾਤਮਾ, ਰਿਸ਼ੀ ਮੁਨੀ, ਗੁਣੀ ਗਿਆਨੀ ਆਦਿ ਅਤੇ ਰਾਜੇ ਮਹਾਰਾਜਿਆਂ ਦੀ ਜਨਮ ਦਾਤਾ ਹੈ ਫਿਰ ਇਹ ਨੀਵੀਂ ਕਿਉਂ ਹੋਈ । ਇਸ ਨੂੰ ਮੰਦਾ ਕਹਿਣਾ ਅਨਿਆਂ ਹੈ :

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**

(ਆਸਾ ਦੀ ਵਾਰ)

ਭਾਈ ਗੁਰਦਾਸ ਦੇ ਕਥਨ ਅਨੁਸਾਰ ਤਾਂ ਇਸਤਰੀ ਧਰਮ, ਅਰਥ ਅਤੇ ਗਿਆਨ ਵਿਚ ਪੁਰਸ਼ ਜਿੰਨੇ ਅਧਿਕਾਰਾਂ ਦੀ ਮਾਲਕ ਹੈ ਅਤੇ ਆਦਰਸ਼ਕ ਇਸਤਰੀ ਨੂੰ ਮੁਕਤੀ ਦਾ ਦੁਆਰ ਦਸਿਆ ਹੈ :

**"ਲੋਕ ਵੇਦ ਗੁਰ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ"**

(ਭਾਈ ਗੁਰਦਾਸ)

ਮਨੋ ਵਿਗਿਆਨੀਆਂ ਦਾ ਵਿਚਾਰ ਹੈ ਕਿ ਚੰਗੀ ਸ਼ਖ਼ਸੀਅਤ ਅਤੇ ਚੰਗੇਰੇ ਸੁਭਾਓ ਦੀ ਤਿਆਰੀ ਵਿਚ ਇਸਤਰੀ ਮਰਦ ਦਾ ਸਾਥ ਤੇ ਸੰਪਰਕ ਜ਼ਰੂਰੀ ਹੈ । ਦੋਵਾਂ ਦਾ ਸੁਭਾਅ ਪ੍ਰਮਾਤਮਾ ਨੇ ਵਖੋ ਵੱਖਰੇ ਚਿਤਰੇ ਹਨ । ਦੋਹਾਂ ਵਿਚ ਵੱਖਰੀਆਂ ਵਿਸ਼ੇਸ਼ਤਾਵਾਂ ਹਨ । ਚਾਲ-ਢਾਲ, ਜੋੜ-ਤੋੜ, ਬੋਲ-ਤੋਲ, ਨਰਮੀ-ਗਰਮੀ ਅਤੇ ਮੇਲ-ਮਿਲਾਪ ਇਹ ਸਾਰੇ ਪੜਾਅ ਦੋਹਾਂ ਵਿਚ ਵੱਖੋ ਵੱਖਰੇ ਹਨ । ਦੋਹਾਂ ਸੁਭਾਵਾਂ ਨੂੰ ਇਕੱਠਿਆਂ ਕਰਨ ਨਾਲ ਸੰਪੂਰਨ ਜੀਵਨ ਦਾ ਅਸਲ ਚਿੱਤਰ ਬਣਦਾ ਹੈ । ਇਸਤਰੀ ਮਰਦ ਦੇ ਸੰਗਮ ਦੀ ਅਵਸ਼ਕਤਾ ਲਈ ਸੰਸਾਰ ਦੇ ਇਤਿਹਾਸਿਕ ਪੱਤਰੇ ਵੀ ਸਾਖੀ ਭਰਦੇ ਹਨ । ਸਾਰੇ ਅਵਤਾਰਾਂ, ਪੈਗੰਬਰਾਂ, ਗੁਰੂਆਂ, ਪੀਰਾਂ, ਵਿਦਵਾਨਾਂ ਤੇ ਸਿਆਣਿਆਂ ਨੇ ਇਹੀ ਜੀਵਨ ਰਾਹ ਅਪਣਾਇਆ ਹੈ । ਸ੍ਰੀ ਰਾਮ ਚੰਦਰ ਜੀ, ਸ੍ਰੀ ਕ੍ਰਿਸ਼ਨ ਜੀ ਅਤੇ ਗੁਰੂ ਵਿਅਕਤੀਆਂ ਨੇ ਗ੍ਰਿਹਸਥ ਆਸ਼ਰਮ ਨੂੰ ਉਤਮ ਸਮਝਿਆ ਤੇ ਉਸ ਵਿਚ ਪ੍ਰਵੇਸ਼ ਕੀਤਾ ।

ਜੀਵਨ ਪੈਂਡੇ ਵਿਚ ਇਹੀ ਇਕ ਪੜਾਅ ਹੈ ਜਿਥੇ ਚੰਗੇ ਆਚਰਣ ਦੀ ਘਾੜਤ ਘੜੀ ਜਾ ਸਕਦੀ ਹੈ । ਪਰਿਵਾਰਿਕ ਜੀਵਨ ਵਿਚ ਮਨੁੱਖ ਪ੍ਰੇਮ, ਸਹਿਨਸ਼ੀਲਤਾ, ਕੁਰਬਾਨੀ, ਤਿਆਗ, ਵੰਡ ਛਕਣਾ, ਆਗਿਆ ਪਾਲਣ ਤੇ ਮਿਲਵਰਤਣ ਆਦਿ ਗੁਣ ਗ੍ਰਹਿਣ ਕਰਦਾ ਹੈ । ਬਚਪਨ ਵਿਚ ਹੀ ਇਹ ਸਾਰੀਆਂ ਖ਼ੂਬੀਆਂ ਹੌਲੇ ਹੌਲੇ ਜੀਵਨ ਦਾ ਅਨਿਖੜ ਅੰਗ ਬਣ

ਜਾਂਦੀਆਂ ਹਨ । ਚੰਗੇ ਮਨੁੱਖ ਬਣਨ ਲਈ ਇਹ ਇਕ ਵਿਦਿਆਲਾ ਹੈ ।

ਮਨੁੱਖੀ ਸਮਾਜ ਵਿਚ ਮਾਪਿਆਂ, ਭੈਣ ਭਰਾਵਾਂ, ਪੁੱਤਰਾਂ ਧੀਆਂ ਤੇ ਹੋਰ ਸਾਕਾਂ ਅੰਗਾਂ ਦਾ ਪਿਆਰ ਆਪੋ ਆਪਣੀ ਥਾਂ ਤੇ ਵਿਸ਼ੇਸ਼ ਮਹਾਨਤਾ ਰਖਦਾ ਹੈ । ਜੀਵਨ ਨੂੰ ਰੁੱਖਾ ਨਹੀਂ ਹੋਣ ਦਿੰਦਾ ਸਗੋਂ ਰੰਗੀਨ ਬਣਾਉਂਦਾ ਹੈ ਤੇ ਉਦਮ ਤੇ ਉਤਸ਼ਾਹ ਪੈਦਾ ਕਰਦਾ ਹੈ । ਸੋ ਉਪਰੋਕਤ ਰਿਸ਼ਤਿਆਂ ਤੇ ਸਬੰਧਾਂ ਦਾ ਨਿਕਾਸ ਤੇ ਵਿਕਾਸ ਗ੍ਰਿਹਸਥ ਜੀਵਨ ਵਿਚੋਂ ਹੀ ਹੁੰਦਾ ਹੈ ।

ਗ੍ਰਿਹਸਥੀ ਜਾਂ ਪਰਿਵਾਰਿਕ ਜੀਵਨ ਮਨੁੱਖੀ ਸਮਾਜ ਦਾ ਪਹਿਲਾ ਪੜਾਅ ਹੈ । ਗੁਰਸਿੱਖ ਨੇ ਆਪਣੇ ਜੀਵਨ ਵਿਚ ਹਰ ਪੜਾਅ ਤੇ ਸਫਲਤਾ ਪ੍ਰਾਪਤ ਕਰਕੇ ਅੱਗੇ ਵੱਧਦੇ ਰਹਿਣਾ ਹੈ ।

## ਮਾਂ ਬਾਪ

ਗ੍ਰਿਹਸਥ ਭਾਵ ਪਰਿਵਾਰਿਕ ਜੀਵਨ ਵਿਚ ਬਾਪ ਦਾ ਸਥਾਨ ਬੜਾ ਮਹੱਤਵਪੂਰਨ ਹੈ । ਪਰਿਵਾਰ ਦਾ ਮੁੱਖੀ ਹੋਣ ਕਰਕੇ ਉਸ ਦੇ ਮੋਢੇ ਘਰ ਦੀਆਂ ਜਿੰਮੇਵਾਰੀਆਂ ਦਾ ਬੋਝ ਹੈ । ਉਸ ਦਾ ਘਰ, ਉਸ ਦੇ ਲਈ ਇਕ ਛੋਟੀ ਰਿਆਸਤ (state) ਹੈ ਜਿਸ ਦਾ ਉਹ ਰਾਜਾ ਜਾਂ ਬਾਦਸ਼ਾਹ ਹੈ । ਉਸ ਦੇ ਲਈ ਆਪਣੇ ਆਪ ਨੂੰ ਤੰਦਰੁਸਤ ਰਖਣਾ, ਹਿੰਮਤੀ, ਮਿਹਨਤੀ ਅਤੇ ਸੰਜਮੀ ਆਦਿ ਗੁਣਾਂ ਦਾ ਮਾਲਕ ਹੋਣਾ ਅਵਸ਼ਕ ਹੈ । ਘਰ ਦੀ ਆਰਥਕ ਦਸ਼ਾ ਨੂੰ ਯੋਗ ਹਾਲਤ ਵਿਚ ਰਖਣ ਲਈ ਕੋਈ ਉਪਜਾਊ ਕਿਰਤ ਕਰਨੀ ਵੀ ਜ਼ਰੂਰੀ ਹੈ ।

**ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਲਾਵਣੁ* ਕਾਰ ਕਰੇਹੀ ।**
**ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜਿ ਸਮਝਿ ਸਨੇਹੀ ।**

**ਮਹਲਾ ੫, ਵਾਰ ਗੂਜਰੀ**

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥**

ਪਰਿਵਾਰ ਦੇ ਸਭ ਮੈਂਬਰਾਂ ਦੀ ਸਰੀਰਿਕ, ਮਾਨਸਿਕ ਤੇ ਆਤਮਕ ਉੱਨਤੀ ਲਈ ਆਪਣੀ ਸਮਰੱਥਾ ਅਨੁਸਾਰ ਸਭ ਸਾਧਨਾਂ ਦੀ ਵਰਤੋਂ ਕਰਨੀ । ਪਰਿਵਾਰਿਕ ਜੀਵਨ ਦੀ ਸਫਲਤਾ ਵਾਸਤੇ ਸਭ ਤੋਂ ਵੱਧ ਲੋੜ ਉਸ ਦੇ ਲਈ ਧੀਰਜਵਾਨ ਹੋਣ ਦੀ ਹੈ । ਘਰ ਦਾ ਹਰ ਮੈਂਬਰ ਉਸ ਵਲੋਂ ਪਿਆਰ ਭਰੇ ਵਰਤਾਓ ਦੀਆਂ ਆਸਾਂ ਰਖਦਾ ਹੈ । ਬੱਚਿਆਂ ਦਾ ਹਰ ਪੱਖੋਂ ਵਿਕਾਸ ਤੇ ਪ੍ਰਫੁਲਤਾ ਤਾਂ ਉਸ ਦੇ ਪਿਆਰ ਤੇ ਹੀ ਨਿਰਭਰ ਹੈ । ਕਿਉਂਕਿ ਪਿਉ ਦੇ ਬਰਾਬਰ ਕਿਸੇ ਹੋਰ ਸੰਬੰਧੀ ਭੂਆ, ਚਾਚੇ ਜਾਂ ਤਾਏ ਦਾ ਪਿਆਰ ਨਹੀਂ ਹੋ ਸਕਦਾ । ਇਸੇ ਪ੍ਰਕਾਰ ਮਾਮੇ, ਮਾਸੀ ਦਾ ਪਿਆਰ ਵੀ ਮਾਂ ਦੇ ਪਿਆਰ ਤੁੱਲ ਨਹੀਂ ਪੁਜ ਸਕਦਾ ।

---

*ਖਿਲਾਵਨ-ਵੰਡ ਕੇ ਛਕਣਾ ।

## ਭਾਈ ਗੁਰਦਾਸ ੩੯ਵੀਂ ਵਾਰ (੨੦)

**ਪਿਉ ਦੇ ਨ ਪਿਆਰ ਤੁਲ ਨਾ ਫੁਫੀ ਨਾ ਪਿਤੀਏ ਤਾਏ ॥**
**ਮਾਉ ਹੇਤ ਨਾ ਪੁਜਨੀ ਹੇਤ ਨ ਮਾਮੇ ਮਾਸੀ ਜਾਏ ॥**

ਮਾਂ ਬਾਪ ਦਾ ਬੱਚਿਆਂ ਨਾਲ ਪਿਆਰ ਤੇ ਬੱਚਿਆਂ ਦਾ ਮਾਂ ਬਾਪ ਨਾਲ ਪਿਆਰ ਜੀਵਨ ਪੈਂਡੇ ਦੇ ਥਕੇਵੇਂ ਨੂੰ ਦੂਰ ਕਰਦਾ ਹੈ । ਮਾਂ ਬਾਪ ਦੀਆਂ ਆਸਾਂ ਦਾ ਕੇਂਦਰ ਤੇ ਦੇਸ਼ ਦਾ ਭਵਿਖ ਬੱਚੇ ਹੀ ਹੁੰਦੇ ਸਨ । ਮਨੁੱਖ ਦੇ ਭਾਈਚਾਰਿਕ ਜਾਂ ਸੰਸਾਰਿਕ ਸਬੰਧ ਵੀ ਇਨ੍ਹਾਂ ਰਾਹੀਂ ਹੁੰਦੇ ਹਨ । ਗੁਰੂ ਵਾਕ ਹੈ

**"ਪੁਤੀ ਗੰਢੁ ਪਵੈ ਸੰਸਾਰਿ"**

ਮਾਂ ਬਾਪ ਨੇ ਆਪਣੇ ਬੱਚਿਆਂ ਸਾਹਮਣੇ ਆਦਰਸ਼ਕ ਤੇ ਸਦਾਚਾਰਕ ਜੀਵਨ ਦਾ ਨਮੂਨਾ ਰਖਣਾ ਹੈ ਤਾਂ ਕਿ ਉਹ ਮਨੁੱਖੀ ਸਮਾਜ ਦਾ ਉਤਮ ਅੰਗ ਬਣ ਸਕਣ । ਇਸ ਮਨੋਰਥ ਲਈ ਬਚਪਨ ਤੋਂ ਹੀ ਉਨ੍ਹਾਂ ਨੂੰ ਸਤਿਸੰਗ ਵਿਚ ਜਾਣ ਦੀ ਲਗਨ ਪੈਦਾ ਕਰ ਦੇਣੀ ਚਾਹੀਦੀ ਹੈ ਜੋ ਅਤਿ ਜ਼ਰੂਰੀ ਹੈ, ਆਪਣੇ ਧਰਮ ਭਾਵ ਸਿੱਖ ਧਰਮ ਦੀ ਪੂਰੀ ਜਾਣਕਾਰੀ ਦੇਣੀ ਚਾਹੀਦੀ ਹੈ । ਸਿੱਖ ਸਾਹਿਤ ਪੜ੍ਹਨ ਦਾ ਸ਼ੌਕ ਪੈਦਾ ਕਰਨਾ ਵੀ ਜ਼ਰੂਰੀ ਹੈ । ਬੱਚੇ ਰੱਬ ਦੀ ਅਮਾਨਤ ਤੇ ਦੇਸ਼ ਦੀ ਵੱਡਮੁਲੀ ਜਾਇਦਾਦ ਹੁੰਦੇ ਹਨ । ਇਨ੍ਹਾਂ ਦੀ ਸੁਚੱਜੇ ਢੰਗ ਨਾਲ ਸੰਭਾਲ ਤੇ ਪਾਲਣ-ਪੋਸਣ ਮਾਂ ਬਾਪ ਦਾ ਮੁਖ ਧਰਮ ਬਣਦਾ ਹੈ । ਇਹ ਇਕ ਵੱਡੀ ਦੇਸ ਸੇਵਾ ਵੀ ਹੈ ।

## ਆਪਣੇ ਬੱਚੇ ਨੂੰ ਸਮਝਣਾ
## (Understand Your Child)

ਭਾਵੇਂ ਬੱਚੇ ਨੂੰ ਸਮਝਣਾ ਇਕ ਵੱਡੀ ਸਮੱਸਿਆ ਹੈ । ਕਿਉਂਕਿ ਬੱਚਾ ਕੁੱਝ ਆਪਣੇ ਪਿਛਲੇ ਸੰਸਕਾਰਾਂ ਦੇ ਅਮਿੱਟ ਭੰਡਾਰ ਲੈ ਕੇ ਪੈਦਾ ਹੁੰਦਾ ਹੈ ਜੋ ਗੁਣਾਂ ਅਵਗੁਣਾਂ ਦਾ ਸੰਗ੍ਰਹਿ ਹੁੰਦਾ ਹੈ, ਜੋ ਗੁਪਤ ਰੂਪ ਵਿਚ ਰਹਿੰਦੇ ਹਨ ਅਤੇ ਅਨੁਕੂਲ ਸਮੇਂ ਪ੍ਰਗਟ ਹੁੰਦੇ ਰਹਿੰਦੇ ਹਨ :

**"ਪੂਰਬ ਕਰਮ ਅੰਕੁਰ ਜਬ ਪ੍ਰਗਟੇ,**
**ਭੇਟਿਓ ਪੁਰਖੁ ਰਸਿਕ ਬੈਰਾਗੀ ॥"**

ਉਸ ਦੇ ਮਨ ਅੰਦਰ ਵਿਸ਼ੇਸ਼ ਰੁਚੀਆਂ ਜਾਂ ਰੀਝਾਂ ਵੀ ਹੁੰਦੀਆਂ ਹਨ ਅਤੇ ਉਹ ਵਿਸ਼ੇਸ਼ ਯੋਗਤਾਵਾਂ ਜਾਂ ਦਿਮਾਗੀ ਸ਼ਕਤੀਆਂ (faculties) ਦਾ ਮਾਲਕ ਹੁੰਦਿਆਂ ਹੋਇਆਂ ਵੀ ਆਪ ਵੀ ਉਨ੍ਹਾਂ ਦਾ ਜਾਣੂ ਨਹੀਂ ਹੁੰਦਾ । ਬੱਚੇ ਦੇ ਬਚਪਨ ਵਿਚ ਉਸ ਦੇ ਭਵਿਖ ਬਾਰੇ ਸਹੀ ਸੋਚਣਾ ਇਕ ਵੱਡੀ ਗੁੰਝਲ ਹੈ । ਬਾਬਾ ਕਾਲੂ ਜੀ ਆਪਣੇ ਸਪੁੱਤਰ ਨਾਨਕ ਜੀ ਨੂੰ ਜੇਕਰ ਠੀਕ ਸਮਝ ਲੈਂਦੇ ਤਾਂ ਉਨ੍ਹਾਂ ਤੇ ਕਦੀ ਵੀ ਨਰਾਜ਼ ਨਾ ਹੁੰਦੇ ।

ਭਾਵੇਂ ਮਾਂ ਬਾਪ ਆਪਣੇ ਜੀਵਨ ਤਜਰਬੇ ਦੇ ਆਧਾਰ ਉਤੇ ਆਪਣੇ ਬੱਚਿਆਂ ਦੀ

ਅਗਵਾਈ ਚਾਹੁੰਦੇ ਹਨ ਅਤੇ ਇਹ ਬਹੁਤ ਹੱਦ ਤੱਕ ਲਾਭਦਾਇਕ ਵੀ ਹੁੰਦੀ ਹੈ। ਪਰ ਕਈ ਮਾਪੇ ਕੇਵਲ ਆਪਣੀਆਂ ਹੀ ਅਭਿਲਾਸ਼ਾਵਾਂ ਦੀ ਪੂਰਤੀ ਲਈ ਉਨ੍ਹਾਂ ਦੀਆਂ ਰੁਚੀਆਂ ਤੇ ਯੋਗਤਾਵਾਂ ਦੇ ਉਲਟ ਰਸਤੇ ਚਲਾਉਣਾ ਚਾਹੁੰਦੇ ਹਨ। ਉਸ ਦਸ਼ਾ ਵਿਚ ਬੱਚੇ ਅਕਸਰ ਅਸਫਲ ਹੀ ਰਹਿੰਦੇ ਹਨ। ਜੇਕਰ ਉਹ ਉਸ ਰਸਤੇ ਚਲ ਵੀ ਪੈਣ ਤਾਂ ਪੂਰਨ ਸਫਲਤਾ ਪ੍ਰਾਪਤ ਨਹੀਂ ਕਰ ਸਕਦੇ। ਉਦਾਹਰਣ ਦੇ ਤੌਰ ਤੇ ਕੁੱਝ ਮਾਪੇ ਆਪਣੇ ਬੱਚੇ ਨੂੰ ਇੰਜਨੀਅਰ ਜਾਂ ਡਾਕਟਰ ਬਣਾਉਣਾ ਚਾਹੁੰਦੇ ਹਨ ਜਿਸ ਲਈ ਉਹ ਯੋਗਤਾ ਨਹੀਂ ਰਖਦਾ ਜਾਂ ਕਿਸੇ ਮੁਕਾਬਲੇ ਦੀ ਪ੍ਰੀਖਿਆ ਲਈ ਤਿਆਰ ਕਰਨਾ ਚਾਹੁੰਦੇ ਹਨ, ਪਰ ਬੱਚੇ ਦੀ ਸੂਝ ਆਮ ਪੱਧਰ ਤੋਂ ਵੀ ਨੀਵੀਂ ਹੁੰਦੀ ਹੈ, ਉਸ ਹਾਲਤ ਵਿਚ ਸਮੇਂ ਤੇ ਧੰਨ ਨੂੰ ਨਿਰਾਰਥਕ ਹੀ ਨਸ਼ਟ ਕਰਨਾ ਹੁੰਦਾ ਹੈ।

ਕਈ ਮਾਪੇ ਆਪਣੇ ਬੱਚੇ ਨੂੰ ਉਸ ਦੇ ਬਚਪਨ ਵਿਚ ਉਸ ਨੂੰ ਬਹੁਤ ਨਾਲਾਇਕ ਕਹਿੰਦੇ ਰਹਿੰਦੇ ਹਨ ਪਰ ਬੱਚਾ ਸਮਾਂ ਆਉਣ ਤੇ ਮਨੁੱਖੀ ਸਮਾਜ ਵਿਚ ਇਕ ਸਿਤਾਰਾ ਬਣਕੇ ਚਮਕਦਾ ਹੈ। ਇਸ ਲਈ ਮਾਪਿਆਂ ਤੇ ਅਧਿਆਪਕਾਂ ਨੂੰ ਯਤਨ ਕਰਨਾ ਚਾਹੀਦਾ ਹੈ ਕਿ ਬੱਚੇ ਦੀ ਰੁਚੀ ਤੇ ਯੋਗਤਾ ਨੂੰ ਠੀਕ ਸਮਝ ਕੇ ਅਗਵਾਈ ਕਰਨ। ਅਜੋਕੇ ਸਮੇਂ ਮਨੋ-ਵਿਗਿਆਨੀ ਇਸ ਖੋਜ ਤੇ ਯਤਨ ਵਿਚ ਹਨ ਕਿ ਬੱਚੇ ਨੂੰ ਕਿਵੇਂ ਠੀਕ ਸਮਝਿਆ ਜਾਵੇ। ਗੁਰੂ ਵਿਅਕਤੀਆਂ ਨੇ ਆਪਣੇ ਉਤਰਾਧਿਕਾਰੀਆਂ ਦੀ ਸਹੀ ਚੋਣ ਵਿਚ ਕਮਾਲ ਕਰ ਵਿਖਾਇਆ ਹੈ ਤੇ ਅਦੁੱਤੀ ਉਦਾਹਰਣ ਕਾਇਮ ਕੀਤੀ ਹੈ। ਇਸੇ ਪ੍ਰਕਾਰ ਕੁੱਝ ਬੱਚੇ ਵੀ ਆਪਣੇ ਮਾਂ ਜਾਂ ਬਾਪ ਨੂੰ ਠੀਕ ਸਮਝਣ ਵਿਚ ਅਸਫਲ ਰਹਿ ਜਾਂਦੇ ਹਨ, ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਸਪੁਤਰ ਜਿਨ੍ਹਾਂ ਦਾ ਜ਼ਿਕਰ ਅਗਲੇ ਪੰਨਿਆਂ ਤੇ ਆ ਰਿਹਾ ਹੈ।

## ਪੁੱਤਰ

ਉਹ ਪੁੱਤਰ ਸੁਭਾਗੇ ਤੇ ਨੇਕ ਹੁੰਦੇ ਹਨ ਜੋ ਮਾਪਿਆਂ ਦੇ ਆਗਿਆਕਾਰ ਤੇ ਉਨ੍ਹਾਂ ਦੀ ਬੁਢਾਪੇ ਵਿਚ ਸੇਵਾ ਰਾਹੀਂ ਸ਼ੁਭ ਅਸੀਸਾਂ ਪ੍ਰਾਪਤ ਕਰਦੇ ਹਨ ਅਤੇ ਮਾਂ ਬਾਪ ਦੇ ਜੀਵਨ ਤਜਰਬਿਆਂ ਤੋਂ ਪੂਰਾ ਲਾਭ ਉਠਾ ਕੇ ਅਗੇ ਉੱਨਤੀ ਦੇ ਰਾਹ ਚਲਦੇ ਹਨ।

ਗੁਰੂ ਨਾਨਕ ਦੇਵ ਜੀ ਦੇ ਪੁੱਤਰਾਂ ਨੇ ਉਨ੍ਹਾਂ ਨੂੰ ਇਕ ਬਾਪ ਦੇ ਰੂਪ ਵਿਚ ਹੀ ਜਾਣਿਆਂ, ਇਸ ਤੋਂ ਵੱਧ ਉਹ ਗੁਰੂ ਬਾਬੇ ਨੂੰ ਸਮਝ ਨਾ ਸਕੇ ਅਤੇ ਆਗਿਆਕਾਰ ਵੀ ਨਾ ਰਹੇ, ਜਿਸ ਕਰਕੇ ਜਗਤ ਗੁਰੂ ਨੇ ਉਨ੍ਹਾਂ ਵਲੋਂ ਕੰਨ੍ਹਾ ਮੋੜ ਲਿਆ ਭਾਵ ਰੁੱਖ ਪਲਟ ਲਿਆ। ਜਿਸ ਦੇ ਫਲਸਰੂਪ ਉਹ ਸੰਸਾਰ ਦੀ ਸਰਵੋਤਮ ਪਦਵੀ ਰੱਬ ਦੀ ਪ੍ਰਕਾਸ਼ਕ ਗਿਆਨ ਸ਼ਕਤੀ ਭਾਵ ਗੁਰੂ ਜੋਤਿ ਦੀ ਪ੍ਰਾਪਤੀ ਦੇ ਹੱਕਦਾਰ ਨਾ ਰਹੇ। ਬਲਵੰਡ ਸਤਾ ਜੀ ਇਸ ਪ੍ਰਥਾਇ ਫੁਰਮਾਉਂਦੇ ਹਨ :

**"ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ।"**

**(ਰਾਮਕਲੀ ਵਾਰ, ਬਲਵੰਡ ਸਤਾ)**

ਭਾਈ ਗੁਰਦਾਸ ਜੀ ਵੀ ਇਸੇ ਤਰ੍ਹਾਂ ਕਥਨ ਕਰ ਗਏ ਹਨ ਕਿ ਪੁੱਤਰਾਂ ਨੇ ਬਚਨ ਨਾ ਮੰਨਿਆ ਭਾਵ ਆਗਿਆਕਾਰ ਨਾ ਰਹੇ । ਮਨ ਖੋਟੇ ਤੇ ਆਪ ਹੁਦਰੇ ਹੋਏ ਪਏ ਭੱਜੇ ਫਿਰਦੇ ਰਹਿੰਦੇ :

**ਪੁਤ੍ਰੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ ।**

(ਭਾ. ਗੁਰਦਾਸ)

ਉਨ੍ਹਾਂ ਪੁੱਤਰਾਂ ਧੀਆਂ ਤੇ ਵਾਹਿਗੁਰੂ ਦੀ ਵੱਡੀ ਮਿਹਰ ਹੁੰਦੀ ਹੈ ਜੋ ਮਾਪਿਆਂ ਦੇ ਆਗਿਆ-ਕਾਰ ਰਹਿੰਦੇ ਹੋਏ ਉਨ੍ਹਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਲੈਂਦੇ ਹਨ ।

ਸੰਤਾਨ ਦਾ ਧਰਮ ਹੈ ਕਿ ਮਾਤਾ ਪਿਤਾ ਨੂੰ ਦੇਵਤਾ ਰੂਪ ਜਾਣ ਕੇ ਸੇਵਾ ਕਰੇ ਅਤੇ ਆਗਿਆ ਪਾਲਣ ਕਰਕੇ ਉਨ੍ਹਾਂ ਦੀ ਆਤਮਾ ਪ੍ਰਸੰਨ ਕਰੇ । ਉਤਮ ਆਚਾਰ ਦੇ ਪ੍ਰਭਾਵ ਨਾਲ ਅਤੇ ਯੋਗਤਾ ਰਾਹੀਂ ਕੁਲ ਭੂਸ਼ਨ ਬਣੇ । (ਭਾ: ਕਾਹਨ ਸਿੰਘ ਨਾਭਾ)

## ਗਉੜੀ ਕਬੀਰ ਜੀ

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ।**
**ਬਿਧਵਾ ਕਸ ਨ ਭਈ ਮਹਤਾਰੀ ?**

(ਭਾਵ ਇਹ ਕਿ ਵਿਦਵਾਨ ਅਤੇ ਸੂਝਵਾਨ (ਬੁਧੀਮਾਨ, ਵਿਵੇਕੀ) ਤੋਂ ਬਿਨਾਂ ਨਾਲਾਇਕ ਔਲਾਦ ਦਾ ਨਾਂ ਹੋਣਾ ਚੰਗਾ ਹੈ) ।

ਮਾਤਾ ਪਿਤਾ ਦੀ ਬੇ-ਅਦਬੀ ਮਹਾਂਪਾਪ ਹੈ, ਉਨ੍ਹਾਂ ਦੀ ਆਗਿਆ ਪਾਲਨ ਕਰਨੀ ਅਤੇ ਸੇਵਾ ਕਰਨੀ ਸ਼ੁੱਭ ਮਹਾਂ ਪੁੰਨ ਹੈ :

## ਸਾਰੰਗ ਮ: ੪

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**
**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥**

ਸਪੁੱਤਰ ਉਹ ਹੈ ਜੋ ਕੁਲ ਦੇ ਕਲੰਕ ਨੂੰ ਮੇਟ ਕੇ ਖ਼ਾਨਦਾਨ ਦੀ ਸੋਭਾ ਵਧਾਵੇ ।

## ਗਾਥਾ ਮ: ੫

**ਅਪਜਸੰ ਮਿਟੰਤ ਸਤ ਪੁਤ੍ਰਹ ॥**

ਇਸ ਦੇ ਉਲਟ ਚਲਣ ਵਾਲਾ ਕਪੁੱਤਰ ਹੈ, ਭਾਈ ਗੁਰਦਾਸ ਜੀ ਦਾ ਕਥਨ :

**ਠੰਡਾ ਤਤਾ ਕੋਇਲਾ ਕਾਲਾ ਕਰਿ ਕੈ ਹਥੁ ਜਲਾਵੈ ॥**
**ਵੰਸਿ ਕਪੂਤੁ ਕੁਲਖਣਾ ਛਡੇ ਬਣੈ ਨ ਵਿਚਿ ਸਮਾਵੈ ॥**

ਵਿਆਹ ਹੋਣ ਮਗਰੋਂ ਪੁੱਤਰ ਆਪਣੀ ਮਾਂ ਦੇ ਉਪਕਾਰ ਭੁਲਾ ਦਿੰਦਾ ਹੈ ਤੇ ਆਪਣੀ ਇਸਤਰੀ ਦੀ ਖੋਟੀ ਮੱਤ ਮਗਰ ਲੱਗ ਕੇ ਮਾਂ ਬਾਪ ਨਾਲ ਰਹਿਣਾ ਤਿਆਗ ਦਿੰਦਾ ਹੈ ।

### ੩੭ਵੀਂ ਵਾਰ (੧੧) ਭਾ: ਗੁਰਦਾਸ

ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ ।
ਰਹਸੀ ਅੰਗਿ ਨ ਮਾਵਈ ਗਾਵੈ ਸੋਹਲੜੇ ਸੁਖ ਸੋਈ ।
ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵਿ ਭਲੋਈ ।
ਸੁਖਾਂ ਸੁਖੈ ਮਾਵੜੀ ਪੁਤੁ ਨੁਹੁ ਦਾ ਮੇਲੁ ਅਲੋਈ ।
ਨੁਹੁ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹ ਸਸੁ ਵਿਗੋਈ ।
ਲਖ ਉਪਕਾਰੁ ਵਿਸਾਰਕੈ ਪੁਤ ਕੁਪੁਤਿ ਚਕੀ ਉਠਿ ਝੋਈ ।
ਹੋਵੈ ਸਰਵਣੁ ਵਿਰਲਾ ਕੋਈ ।

(ਭਾਵ ਜਦੋਂ ਪੁੱਤ ਦੀ ਕੁੜਮਾਈ ਹੁੰਦੀ ਹੈ ਤਾਂ ਮਾਤਾ ਪਿਤਾ ਖੁਸ਼ੀ ਵਿਚ ਫਿਰਦੇ ਹਨ । ਮਾਂ ਵੀ ਖੁਸ਼ੀ ਵਿਚ ਸਮਾਉਂਦੀ ਨਹੀਂ । ਪੁੱਤ ਦੇ ਸੋਹਲੇ ਗਾ ਕੇ ਪ੍ਰਸਨ ਹੁੰਦੀ ਹੈ । ਪੁੱਤ ਦੇ ਵਿਆਹ ਵੇਲੇ ਫੁੱਲਾਂ ਵਾਂਗੂ ਖਿੜਦੀ ਹੈ ਤੇ ਘੋੜੀਆਂ ਲਾਵਾਂ ਖੂਬ ਗਾਉਂਦੀ ਹੈ । ਪੁੱਤ ਨੂੰਹ ਦੇ ਮੇਲ ਵੇਖਣ ਲਈ ਮਾਂ ਸੁੱਖਨਾਂ ਸੁਖਦੀ ਹੈ । ਪਰ ਨੂੰਹ ਆ ਕੇ ਰੋਜ਼ ਹੀ ਆਪਣੇ ਪਤੀ ਨੂੰ ਮਾਂ ਬਾਪ ਨਾਲੋਂ ਵੱਖਰਾ ਰਹਿਣ ਦੀ ਖੋਟੀ ਮੱਤ ਦਿੰਦੀ ਰਹਿੰਦੀ ਹੈ । ਸੱਸ ਨਾਲ ਲੜਾਈ ਝਗੜਾ ਕਰਕੇ ਦੁਖੀ ਕਰਦੀ ਹੈ । ਮਾੜੇ ਪੁੱਤਰ ਨੇ ਵੀ ਮਾਂ ਦੇ ਲੱਖਾਂ ਉਪਕਾਰ ਭੁਲਾਕੇ ਲੜਨਾ ਝਗੜਨਾ ਸ਼ੁਰੂ ਕਰ ਦਿੱਤਾ । ਸੋ ਵਿਰਲਾ ਹੀ ਕੋਈ ਸਰਵਨ ਵਰਗਾ ਪੁੱਤ ਹੁੰਦਾ ਹੈ)

ਨੂੰਹ ਨਿਤ ਮੰਤ ਕੁਮੰਤ ਦੇਇ ਮਾਂ ਪਿਉ ਛਡ ਵਡੇ ਹਤਿਆਰੇ ।
ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ ।
ਲੋਕਾਚਾਰਿ ਹੋਇ ਵਡੇ ਕੁਚਾਰੇ । (੧੨)

(ਭਾਵ ਮਾਂ ਬਾਪ ਦੀ ਅਵਗਿਆ ਕਰਨ ਵਾਲੇ ਧਰਮ ਅਨੁਸਾਰ ਹੀ ਪਾਪੀ ਨਹੀਂ ਸਗੋਂ ਲੋਕਾਚਾਰੀ ਵੀ ਬੜੇ ਕੁਕਰਮੀ ਸਮਝੇ ਜਾਂਦੇ ਹਨ)

ਸੰਤਾਨ ਤੋਂ ਕੋਈ ਕੰਮ ਅਜੇਹਾ ਹੋਣਾ ਜੋਗ ਨਹੀਂ, ਜਿਸ ਤੋਂ ਮਾਂ ਬਾਪ ਦਾ ਦਿਲ ਦੁਖੇ । ਜੋ ਮਾਂ ਬਾਪ ਨੂੰ ਦੁਖੀ ਕਰਕੇ ਅਤੇ ਝਗੜੇ ਕਲੇਸ਼ ਕਰਕੇ ਵੱਖ ਹੁੰਦੇ ਹਨ ਉਹ ਪਾਪੀ ਅਤੇ ਕਪੁੱਤਰ ਹਨ ।

### ੩੭ਵੀਂ ਵਾਰ (੧੩)

(ਮਾਂ ਪਿਉ ਨੂੰ ਛਡਕੇ ਜਪ, ਤਪ, ਪਾਠ ਪੂਜਾ ਕਿਸੇ ਕੰਮ ਨਹੀਂ)

ਮਾਂ ਪਿਉ ਪਰਹਰਿ ਸੁਣੈ ਵੇਦੁ, ਭੇਦੁ ਨ ਜਾਣੈ ਕਹਾਣੀ ।
ਮਾਂ ਪਿਉ ਪਰਹਰਿ ਕਰੈ ਤਪੁ, ਵਣ ਖੰਡਿ ਭੁਲਾ ਫਿਰੈ ਬਿਬਾਣੀ ।
ਮਾਂ ਪਿਉ ਪਰਹਰਿ ਕਰੈ ਪੂਜੁ, ਦੇਵੀ ਦੇਵ ਨ ਸੇਵ ਕਮਾਣੀ ।
ਮਾਂ ਪਿਉ ਪਰਹਰਿ ਨ੍ਹਾਵਣਾ, ਅਠਸਠਿ ਤੀਰਥ ਘੁੰਮਣ ਵਾਣੀ ।
ਮਾਂ ਪਿਉ ਪਰਹਰਿ ਕਰੈ ਦਾਨ, ਬੇਈਮਾਨ ਅਗਿਆਨ ਪਰਾਣੀ ।

**ਮਾਂ ਪਿਉ ਪਰਹਰਿ ਵਰਤ ਕਰਿ, ਮਰਿ ਮਰਿ ਜੰਮੈ ਭਰਮਿ ਭੁਲਾਣੀ।**
**ਗੁਰੁ ਪਰਮੇਸਰੁ ਸਾਰੁ ਨ ਜਾਣੀ।**

(ਭਾਵ-ਜਿਹੜਾ ਮਾਂ ਪਿਉ ਨੂੰ ਛੱਡ ਕੇ ਵੇਦ ਅਥਵਾ ਧਾਰਮਿਕ ਪੁਸਤਕਾਂ ਸੁਣਦਾ ਹੈ, ਉਹ ਕਥਾ ਕਹਾਣੀਆਂ ਦਾ ਭੇਤ ਨਹੀਂ ਜਾਣਦਾ। ਜਿਹੜਾ ਮਾਂ ਪਿਉ ਨੂੰ ਛੱਡ ਕੇ ਤਪ ਕਰਦਾ ਹੈ ਮਾਨੋ ਉਹ ਉਝੜ ਵਿਚ ਪਿਆ ਭਟਕਦਾ ਹੈ। ਜਿਹੜਾ ਮਾਂ ਪਿਉ ਨੂੰ ਛੱਡ ਕੇ ਦੇਵੀ ਦੇਵਤਿਆਂ ਦੀ ਸੇਵਾ ਕਰਦਾ ਹੈ, ਉਸ ਦੀ ਸੇਵਾ ਕੀਤੀ ਸਫਲ ਨਹੀਂ ਹੁੰਦੀ। ਜਿਹੜਾ ਮਾਂ ਪਿਉ ਨੂੰ ਤਿਆਗ ਕੇ ਅਠਾਹਠ ਤੀਰਥਾਂ ਉਤੇ ਨਹਾਉਂਦਾ ਹੈ, ਉਹ ਨਰਕਾਂ ਵਿਚ ਪੈਂਦਾ ਹੈ। ਜਿਹੜਾ ਮਾਂ ਪਿਉ ਨੂੰ ਛੱਡ ਕੇ ਦਾਨ ਕਰਦਾ ਹੈ, ਉਹ ਪੁੱਤਰ ਅਗਿਆਨੀ ਅਤੇ ਬੇਈਮਾਨ ਹੁੰਦਾ ਹੈ। ਜਿਹੜਾ ਮਾਂ ਪਿਉ ਨੂੰ ਛੱਡ ਕੇ ਵਰਤ ਰਖਦਾ ਹੈ, ਉਹ ਭਰਮ ਵਿਚ ਭੁਲਿਆ ਹੋਇਆ ਮਰ ਮਰ ਕੇ ਜੰਮਦਾ ਹੈ। ਉਹ ਨਾ ਗੁਰੂ ਦੀ ਨਾ ਪਰਮੇਸ਼ਰ ਦੀ ਮਹਿਮਾ ਜਾਣਦਾ ਹੈ।)

ਸਦਾਚਾਰੀ ਪੁੱਤਰ ਆਪਣੀ ਕੁਲ ਤੇ ਮਨੁੱਖੀ ਸਮਾਜ ਦਾ ਇਕ ਉੱਤਮ ਅੰਗ ਹੁੰਦਾ ਹੈ। ਇਸ ਦੇ ਉਲਟ ਦੁਰਾਚਾਰੀ ਆਪ ਲਈ ਤੇ ਸਮਾਜ ਲਈ ਦੁਸ਼ਮਣ ਹੁੰਦਾ ਹੈ। ਸਮਾਜਿਕ ਵਾਯੂਮੰਡਲ ਨੂੰ ਸੁਖਾਵਾਂ, ਖੁਸ਼ੀ ਤੇ ਸ਼ਾਂਤੀ ਭਰਪੂਰ ਰਖਣ ਲਈ ਕੁਝ ਨਿਯਮ ਹੁੰਦੇ ਹਨ। ਸਮਾਜਿਕ ਅਨੁਸ਼ਾਸਨ ਨੂੰ ਕਾਇਮ ਰਖਣ ਲਈ ਹਰ ਪ੍ਰਾਣੀ ਦਾ ਧਰਮ ਬਣਦਾ ਹੈ ਕਿ ਸਮਾਜਿਕ ਨਿਯਮਾਂ ਦੀ ਉਲੰਘਣਾ ਨਾ ਕਰੇ। ਗੁਰਬਾਣੀ ਦੇ ਬਹੁਤ ਸ਼ਬਦ ਸਾਨੂੰ ਸਦਾਚਾਰੀ ਜੀਵਨ ਦੀ ਸਿੱਖਿਆ ਦਿੰਦੇ ਹਨ :

**ਭੈਰਉ ਨਾਮਦੇਵ**

**ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥**
**ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥**
**ਪਾਪੀ ਕਾ ਘਰੁ ਅਗਨੇ ਮਾਹਿ। ਜਲਤ ਰਹੈ ਮਿਟਵੈ ਕਬ ਨਾਹਿ ॥**

**(ਸੁਖਮਨੀ)**

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥**

**ਵਾਰ ੨੯**

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾ ਧੀਆਂ ਜਾਣੈ।**

## ਨੂੰਹ (ਇਸਤਰੀ)

ਸਾਡੇ ਦੇਸ਼ ਦਾ ਰਿਵਾਜ ਹੈ ਜਦ ਲੜਕੀ ਵਰ ਪ੍ਰਾਪਤ ਅਥਵਾ ਮੁਟਿਆਰ ਹੋ ਜਾਂਦੀ ਹੈ ਤਾਂ ਉਸ ਨੂੰ ਸ਼ਾਦੀ ਮਗਰੋਂ ਆਪਣੇ ਪੇਕੇ ਘਰ ਨੂੰ ਛੱਡ ਕੇ ਆਪਣੀ ਸਾਰੀ ਉਮਰ ਸਹੁਰੇ ਘਰ ਰਹਿਣਾ ਪੈਂਦਾ ਹੈ। ਸਿਆਣੀਆਂ ਮਾਵਾਂ ਆਪਣੀਆਂ ਧੀਆਂ ਨੂੰ ਸਹੁਰੇ ਘਰ ਜਾ ਕੇ

ਆਪਣੀਆਂ ਜ਼ੁੰਮੇਵਾਰੀਆਂ ਨੂੰ ਯੋਗਤਾ ਨਾਲ ਨਿਭਾਉਣ ਤੇ ਸੰਭਾਲਣ ਦੇ ਲਈ ਪੂਰੀ ਜਾਣਕਾਰੀ ਦੇ ਕੇ ਹਰ ਪੱਖੋਂ ਨਿਪੁੰਨ (expert) ਬਣਾ ਦਿੰਦੀਆਂ ਹਨ । ਜੇ ਕਰ ਲੜਕੀ ਵਿਚ ਕੁੱਝ ਊਣਤਾਈਆਂ ਹੋਣ ਤਾਂ ਉਸ ਦੇ ਮਾਪਿਆਂ ਨੂੰ ਦੋਸ਼ ਦਿੱਤਾ ਜਾਂਦਾ ਹੈ । ਉਸ ਦੇ ਸੌਹਰੇ ਘਰ ਵਾਲੇ ਇਹੀ ਖਿਆਲ ਕਰਦੇ ਹਨ ਕਿ ਇਸ ਦੀ ਮਾਂ ਸੁਚੱਜੀ ਤੇ ਸੂਝਵਾਨ ਨਹੀਂ ਹੋਵੇਗੀ ਜੋ ਇਸ ਨੂੰ ਜ਼ਰੂਰੀ ਕੰਮ ਵੀ ਨਹੀਂ ਸਿਖਾਏ । ਲੜਕੀ ਭਾਵੇਂ ਕਿਤਨੀ ਹੀ ਉੱਚ ਵਿਦਿਆ ਪ੍ਰਾਪਤ ਕਰ ਲਵੇ ਪਰ ਉਸ ਨੂੰ ਹਰ ਪ੍ਰਕਾਰ ਦਾ ਖਾਣਾ ਬਣਾਉਣਾ, ਸਿਹਤ ਵਿਗਿਆਨ, ਕਪੜੇ ਧੋਣਾ, ਸਿਉਣਾ, ਘਰ ਦਾ ਪ੍ਰਬੰਧ, ਘਰ ਦੀਆਂ ਚੀਜ਼ਾਂ ਵਸਤਾਂ ਦੀ ਸੰਭਾਲ ਤੇ ਸਫਾਈ ਆਦਿ, ਘਰ ਦਾ ਹਿਸਾਬ ਕਿਤਾਬ, ਬੱਚਿਆਂ ਦੀ ਸੰਭਾਲ ਅਤੇ ਪਤੀ ਦੀ, ਬਜ਼ੁਰਗਾਂ ਦੀ, ਬੀਮਾਰ ਦੀ, ਪ੍ਰਾਹੁਣਿਆਂ ਦੀ ਸੇਵਾ ਤੇ ਆਦਰ ਸਤਿਕਾਰ ਆਦਿ ਗੁਣ ਸਿੱਖ ਲੈਣੇ ਜ਼ਰੂਰੀ ਹਨ ।

ਸਿਆਣੀਆਂ ਨੂੰਹਾਂ ਘਰ ਨੂੰ ਸਵਰਗ ਬਣਾ ਦਿੰਦੀਆਂ ਹਨ । ਗੁਰੂ ਅਰਜਨ ਦੇਵ ਜੀ ਉਨ੍ਹਾਂ ਬਾਬਤ ਇਸ ਤਰ੍ਹਾਂ ਫਰਮਾਉਂਦੇ ਹਨ :

**ਆਸਾ ਮ: ੫**

**ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥**
**ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜਿਠਾਨੀ ॥**
**ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥**
**ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥**

ਬਤੀਹ ਸੁਲੱਖਣੀ ਤੋਂ ਭਾਵ ਸੰਪੂਰਨ ਸ਼ੁਭ ਗੁਣਾਂ ਨਾਲ ਭਰਪੂਰ । ਬੁੱਧੀਜੀਵੀਆਂ ਨੇ ਇਸਤਰੀਆਂ ਦੇ 32 ਸ਼ੁਭ ਲੱਛਣ ਇਹ ਦੱਸੇ ਹਨ :

1. ਸੁੰਦਰਤਾ
2. ਸਵੱਛਤਾ
3. ਲੱਜਾ
4. ਸਿਆਣਪ
5. ਵਿਦਿਆ
6. ਪਤਿ ਭਗਤਿ
7. ਸੇਵਾ
8. ਦਿਆ
9. ਸਤ
10. ਮਿੱਠ ਬੋਲੀ
11. ਪ੍ਰਸੰਨਤਾ
12. ਨਿਮਰਤਾ
13. ਨਿਸ਼ਕਪਟਤਾ
14. ਏਕਤਾ
15. ਧੀਰਜ
16. ਧਾਰਮਿਕ ਵਿਚਾਰ
17. ਸੰਜਮ
18. ਉਦਾਰਤਾ
19. ਗੰਭੀਰਤਾ
20. ਉਦਮ
21. ਸੂਰਬੀਰਤਾ
22. ਰਾਗ
23. ਕਾਵਯ
24. ਚਿਤ੍ਰ (Painting)
25. ਅੰਸ਼ਧ
26. ਰਸੋਈ
27. ਸਿਉਣ ਪਰੋਣ
28. ਸਿਹਤ ਵਿਗਿਆਨ
29. ਘਰ ਦੀਆਂ ਵਸਤੂਆਂ ਦੀ ਠੀਕ ਸੰਭਾਲ ।
30. ਬਜ਼ੁਰਗਾਂ ਦਾ ਮਾਨ
31. ਪ੍ਰਾਹੁਣਿਆਂ ਦਾ ਸਨਮਾਨ
32. ਬੱਚਿਆਂ ਦੀ ਠੀਕ ਸੰਭਾਲ ।

ਬਜ਼ੁਰਗਾਂ ਅਥਵਾ ਸੱਸ ਸੌਹਰੇ ਨੂੰ ਮਾਂ ਬਾਪ ਸਮਝ ਕੇ ਉਨ੍ਹਾਂ ਦਾ ਸਤਿਕਾਰ ਤੇ ਸੇਵਾ ਕਰਨੀ, ਛੋਟਿਆਂ ਨਾਲ ਭੈਣ ਭਰਾ ਵਾਂਗ ਵਰਤਣਾ ।

ਸਾਡੇ ਦੇਸ਼ ਵਿਚ ਨੂੰਹ ਸੱਸ ਦੇ ਸਬੰਧ ਬਹੁਤ ਘਰਾਂ ਵਿਚ ਸੁਖਾਵੇਂ ਨਹੀਂ ਹੁੰਦੇ ਜਿਸ ਕਾਰਨ ਘਰ ਦਾ ਵਾਤਾਵਰਨ ਅਸ਼ਾਂਤ ਰਹਿੰਦਾ ਹੈ । ਇਸ ਦੇ ਕਾਰਨ ਵੱਖੋ ਵੱਖ ਘਰਾਂ ਵਿਚ ਭਿੰਨ ਭਿੰਨ ਹੁੰਦੇ ਹਨ ਪਰ ਸਭ ਦਾ ਇਲਾਜ ਇਕੋ ਹੀ ਹੈ ਕਿ ਤੰਗ ਦਿਲੀ ਨੂੰ ਲਾਂਭੇ ਰੱਖ ਕੇ ਵਿਸ਼ਾਲ ਦਿਲ ਨਾਲ ਸੱਸ ਆਪਣੀ ਨੂੰਹ ਨੂੰ ਧੀ ਸਮਝੇ ਤੇ ਨੂੰਹ ਆਪਣੀ ਸੱਸ ਨੂੰ ਮਾਂ ਸਮਝੇ।

ਗੁਰੂ ਨਾਨਕ ਦੇਵ ਜੀ ਵੀ ਨੂੰਹ ਸੱਸ ਦੇ ਸਬੰਧਾਂ ਬਾਰੇ ਪ੍ਰਭਾਵਤ ਹੋਏ ਸਨ । ਆਪਣੀ ਕਾਵਯ ਕਲਾ ਦੀ ਸੁੰਦਰਤਾ ਵਿਚ ਬਿੰਬਾਵਲੀ ਰਾਹੀਂ ਆਪਣੇ ਵਿਚਾਰ ਪ੍ਰਗਟ ਕੀਤੇ ਹਨ । ਨੂੰਹ ਜੋ ਆਪਣੀ ਸੱਸ ਦਾ ਯੋਗ ਸਤਿਕਾਰ ਨਹੀਂ ਕਰਦੀ ਸੀ ਭਾਵ ਝੁਕ ਕੇ ਉਸ ਦੇ ਪੈਰਾਂ ਤੇ ਮੱਥਾ ਨਹੀਂ ਟੇਕਦੀ ਸੀ ਅਤੇ ਕੁਝ ਬਹਾਨਾ ਬਣਾ ਰਖਿਆ ਸੀ । ਉਸ ਦਾ ਆਪਣੀ ਸਹੇਲੀ ਨਾਲ ਵਾਰਤਾਲਾਪ (dialogue) ਭਾਵ ਪ੍ਰਸ਼ਨ ਉੱਤਰ ਨੂੰ ਆਪਣੇ ਸਲੋਕ ਵਿਚ ਵਰਨਣ ਕੀਤਾ ਹੈ :

**ਸਲੋਕ ਵਾਰਾਂ ਤੇ ਵਧੀਕ ਮ: ੧ (ਪੰਨਾ ੧੪੧੦)**

**ਉਤੰਗੀ ਪੈਓਹਰੀ ਗਹਿਰੀ ਗੰਭੀਰੀ ।**
**ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ।**
**ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ।**
**ਸੇ ਭੀ ਢਹਦੇ ਡਿਠੁ ਮੈਂ ਮੁੰਧ ਨ ਗਰਬੁ ਥਣੀ ।**

(ਭਾਵ : ਸੁੰਦਰ ਤੇ ਲੰਮੇ ਕੱਦ ਵਾਲੀ ਭਰ ਜੁਆਨੀ ਤੇ ਅਪੜੀ ਹੋਈ ਆਪਣੀ ਸਹੇਲੀ ਨੂੰ ਆਖਦੀ ਹੈ, ਹੇ ਸਹੇਲੀ ! ਭਰਵੀਂ ਛਾਤੀ ਦੇ ਕਾਰਨ ਮੈਥੋਂ ਲਿਵਿਆ ਨਹੀਂ ਜਾਂਦਾ, ਤੂੰ ਹੀ ਦੱਸ ਕਿ ਸੱਸ ਦੇ ਪੈਰਾਂ ਤੇ ਝੁਕ ਕੇ ਕਿਵੇਂ ਮੱਥਾ ਟੇਕਾਂ । (ਅੱਗੋਂ ਸਹੇਲੀ ਉੱਤਰ ਦਿੰਦੀ ਹੈ) ਹੇ ਸਹੇਲੀਏ ! ਇਸ ਭਰਮੀ ਜਵਾਨੀ ਦਾ ਅਹੰਕਾਰ ਨਾ ਕਰ ਭਾਵ ਇਹ ਕਿ ਜੁਆਨੀ ਜਾਂਦਿਆਂ ਚਿਰ ਨਹੀਂ ਲਗਦਾ । ਮੈਂ ਪਹਾੜ ਜਿਡੀਆਂ ਚੂਨੇ ਗੱਚ ਪੱਕੀਆਂ ਬਿਲਡਿੰਗਾਂ ਨੂੰ ਝੁਕਦੇ ਅਥਵਾ ਡਿਗਦੇ ਵੇਖਿਆ ਹੈ (ਤੇਰੀ ਜੁਆਨੀ ਦੀ ਤਾਂ ਕਿਹੜੀ ਗੱਲ ਹੈ ।) ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਵੀ ਇਸ ਸਲੋਕ ਨੂੰ ਸਭ ਤੋਂ ਪਹਿਲਾਂ ਦਰਜ ਕਰਕੇ ਪ੍ਰਮੁਖਤਾ ਦਿੱਤੀ ਸੀ ।

ਇਸਤਰੀ ਦਾ ਆਪਣੇ ਪਤੀ ਨਾਲ ਕਿਹੋ ਜਿਹਾ ਰਵੱਈਆ ਜਾਂ ਵਿਵਹਾਰ ਹੋਵੇ ਇਸ ਦੇ ਸਬੰਧ ਵਿਚ ਗੁਰਬਾਣੀ ਦੇ ਅਨੇਕ ਵਾਕ ਚਾਨਣਾ ਪਾਉਂਦੇ ਹਨ । ਜੋ ਪਰਮਾਣ ਵਜੋਂ ਕੁੱਝ ਅੰਕਤ ਹਨ :

**ਸ੍ਰੀ ਰਾਗ ਮ: ੧**

**ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥**
**ਸਹਿਜ ਸੰਤੋਖਿ ਸੀਗਾਰਿਆ ਮਿਠਾ ਬੋਲਣੀ ॥**

## ਤਿਲੰਗ ਮ: ੧

ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥

——

## ਸਲੋਕ ਫਰੀਦ

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥

——

## ਮ: ੩ ਵਾਰ ਸੂਹੀ

ਧਨ ਪਿਰੁ ਏਹਿ ਨਾ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥

## ਸੂਹੀ ਮ: ੫

ਗੁਣ ਕਾਮਣ ਕਰਿ ਕੰਤੁ ਰੀਝਾਇਆ ॥
ਵਸ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥

# ਭਾਈਆਂ ਦਾ ਤੇ ਭੈਣ ਭਾਈ ਦਾ ਆਪੋ ਵਿਚ ਪਿਆਰ ।

ਪ੍ਰੇਮ ਪਿਆਰ ਮਨੁੱਖੀ ਭਾਈਚਾਰੇ ਦਾ ਥੰਮ ਹੈ, ਇਸ ਉੱਤੇ ਹੀ ਮਨੁੱਖੀ ਸਮਾਜ ਦਾ ਮਹਿਲ ਕਾਇਮ ਹੈ । ਇਸ ਦੀ ਹੋਂਦ ਵਿਚੋਂ ਹੀ ਭਰਾਤ੍ਰੀ ਭਾਵ, ਸੇਵਾ, ਪਰਉਪਕਾਰ, ਹਮਦਰਦੀ, ਉਦਾਰਤਾ, ਕੁਰਬਾਨੀ ਅਤੇ ਏਕਤਾ ਆਦਿ ਗੁਣਾਂ ਦੀ ਉਪਜ ਹੈ । ਜੇ ਕਰ ਇਸ ਦਾ ਅਭਾਵ ਹੋ ਜਾਵੇ ਤਾਂ ਮਨੁੱਖਤਾ ਅੰਦਰ ਖੁਦਗਰਜ਼ੀ, ਵੈਰ ਭਾਵਨਾ, ਆਪੋ ਧਾਪੀ, ਲਾਲਚ ਅਤੇ ਘੋਰ ਅਤਿਆਚਾਰ ਪੈਦਾ ਹੋ ਕੇ ਸੰਸਾਰ ਵਿਚ ਅਨ੍ਹੇਰਾ ਛਾ ਜਾਵੇ ਤੇ ਮਨੁੱਖ ਲਈ ਜ਼ਿੰਦਗੀ ਜਿਉਣਾ ਹੀ ਅਸੰਭਵ ਨਹੀਂ ਤਾਂ ਦੂਭਰ ਜ਼ਰੂਰ ਹੋ ਜਾਵੇ ।

ਵਾਸਤਵ ਵਿਚ ਮਨੁੱਖ ਦੀ ਪੈਦਾਇਸ਼ ਹੀ ਪ੍ਰੇਮ ਵਿਚੋਂ ਅਥਵਾ ਦੰਪਤੀ ਦੀ ਆਪੋ ਵਿਚ ਦੇ ਪ੍ਰੇਮ ਪਿਆਰ ਦੇ ਫਲਸਰੂਪ ਹੈ ਅਤੇ ਅੰਤ ਵਿਚ ਜੀਵਨ ਮਨੋਰਥ ਦੀ ਪ੍ਰਾਪਤੀ ਵੀ ਪ੍ਰੇਮ ਦੇ ਰਾਹੀਂ ਹੁੰਦੀ ਹੈ ।

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ।**

(ਗੁਰੂ ਗੋਬਿੰਦ ਸਿੰਘ ਜੀ)

ਪੁਰਾਤਨ ਗੁਰਸਿੱਖਾਂ **ਦੀ ਵਿਚਾਰ ਚਲੀ** ਆਉਂਦੀ ਹੈ ਕਿ ਜੋ ਸਿੱਖ ਆਪਸ ਵਿਚ ਸਕੇ ਭਾਈਆਂ ਜਿਹਾ ਪਿਆਰ ਨਹੀਂ ਰਖਦੇ ਉਹ ਗੁਰਸਿੱਖੀ ਤੋਂ ਪਤਿਤ ਹਨ । ਗੁਰੂ ਸਾਹਿਬ ਨੇ ਵੀ ਭਰਾਤ੍ਰੀ ਭਾਵ ਨੂੰ ਪੱਕਾ ਕਰਨ ਲਈ ਸਿੱਖ ਕੌਮ ਵਿਚ "ਭਾਈ" ਸ਼ਬਦ ਦੀ ਪ੍ਰਾਪਤੀ ਚਲਾਈ ਸੀ । ਭਾਈ ਮਰਦਾਨਾ, ਭਾਈ ਬਾਲਾ, ਭਾਈ ਭਗਤੂ, ਭਾਈ ਗੁਰਦਾਸ ਆਦਿ ।

ਜਿਹੜੇ ਹੋਣ ਹੀ ਇਕ ਮਾਂ ਜਾਏ ਸਕੇ ਭਾਈ ਉਨ੍ਹਾਂ ਵਿਚ ਤਾਂ ਆਪੋ ਵਿਚ ਪਿਆਰ ਹੋਣਾ ਧਰਮ ਦੇ ਪੱਖੋਂ ਹੋਰ ਵੀ ਜ਼ਰੂਰੀ ਹੈ । ਜਿਹੜਾ ਭਾਈ ਆਪਣੇ ਸੱਕੇ ਭਾਈ ਨਾਲ ਪਿਆਰ ਭਰਿਆ ਵਰਤਾਓ ਨਹੀਂ ਕਰਦਾ, ਉਹ ਸੰਸਾਰ ਵਿਚ ਸੱਚਾ ਤੇ ਸੁਆਰਥ ਰਹਿਤ ਪਿਆਰ ਕਿਸੇ ਨਾਲ ਵੀ ਨਹੀਂ ਕਰ ਸਕਦਾ । ਭਾਈਆਂ ਦਾ ਆਪੋ ਵਿਚਲਾ ਪਿਆਰ ਸੰਸਾਰ ਪੈਂਡੇ ਨੂੰ ਸੁਖਾਵਾਂ, ਪੱਧਰਾ ਤੇ ਸਰਲ ਬਣਾਉਂਦਾ ਹੈ, ਉਨ੍ਹਾਂ ਦੇ ਕਈ ਔਖੇ ਔਖੇ ਕੰਮ ਅਸਾਨੀ ਨਾਲ ਹੀ ਹੋ ਜਾਂਦੇ ਹਨ । ਪ੍ਰੇਮ ਆਤਮਾ ਦੀ ਖੁਰਾਕ ਹੈ, ਅਸਲੀ ਸੁੱਖ ਇਸ ਵਿਚੋਂ ਹੀ ਉਪਜਦੇ ਹਨ, ਨਾ ਕਿ ਪਦਾਰਥਾਂ ਵਿਚੋਂ ।

## ਭੈਣ ਭਰਾ ਦਾ ਪਿਆਰ ।

ਸੰਸਾਰਿਕ ਮੋਹ ਮਾਇਆ ਤੋਂ ਨਿਰਲੇਪ ਹੁੰਦਿਆਂ ਵੀ ਬ੍ਰਹਮ ਗਿਆਨੀ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਭੈਣ ਨਾਨਕੀ ਨਾਲ ਜੋ ਪਿਆਰ ਦਰਸਾਇਆ ਸੀ, ਉਹ ਜਗਤ ਸਾਹਮਣੇ ਇਕ ਪਰਤੱਖ ਉਦਾਹਰਣ ਹੈ । ਵੱਡੀ ਭੈਣ ਨੂੰ 'ਬੇਬੇ' ਕਹਿਣ ਦਾ ਰਿਵਾਜ ਅਜੇ ਵੀ ਚਲਿਆ ਆਉਂਦਾ ਹੈ । ਗੁਰੂ ਬਾਬਾ ਆਪਣੀ ਭੈਣ ਨੂੰ 'ਬੇਬੇ' ਕਹਿ ਕੇ ਬੁਲਾਉਂਦੇ ਸਨ । ਇਸ ਕਰਕੇ ਉਨ੍ਹਾਂ ਦੀ ਭੈਣ 'ਬੇਬੇ ਨਾਨਕੀ' ਕਰਕੇ ਪ੍ਰਸਿਧ ਹੈ ਉਹ ਕਿਹਾ ਕਰਦੇ ਸਨ 'ਬੇਬੇ ਜੀ, ਜੋ ਤੂੰ ਆਖੇਂਗੀ, ਸੋ ਮੰਨਾਂਗਾ । ਤੇਰਾ ਮੇਰਾ ਪਿਛਲੇ ਜਨਮ ਦਾ ਸਾਕ ਆਹ ਭੈਣ ਭਰਾਉ ਦਾ ।' ਗੁਰਮਤਿ ਫਿਲਾਸਫੀ ਅਨੁਸਾਰ ਮਾਤਾ ਪਿਤਾ, ਇਸਤਰੀ, ਪੁੱਤਰ, ਮਿੱਤਰ ਅਤੇ ਭਾਈ ਆਦਿ ਸਭ ਸਾਕ ਸੰਗ ਪੂਰਬਲੇ ਜਨਮਾਂ ਦੇ ਸੰਜੋਗ ਕਰਕੇ ਹੀ ਮਿਲਦੇ ਹਨ :

**ਜੈਤਸਰੀ ਮ: ੫ (ਪੰਨਾ ੭੦੦)**

**ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥**
**ਪੂਰਬ ਜਨਮ ਕਿ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥**

ਭੈਣਾਂ ਨੂੰ ਆਪਣੇ ਭਾਈਆਂ ਉਤੇ ਬੜਾ ਮਾਣ ਹੁੰਦਾ ਹੈ । ਪੇਕੇ ਘਰ ਮਾਂ ਬਾਪ ਮਗਰੋਂ ਭੈਣਾਂ ਨੂੰ ਭਾਈਆਂ ਦਾ ਹੀ ਪਿਆਰ ਸਤਿਕਾਰ ਤੇ ਸਹਾਰਾ ਰਹਿ ਜਾਂਦਾ ਹੈ । ਇਸੇ ਕਰਕੇ ਭੈਣਾਂ ਆਪਣੀ ਮਨੋ-ਭਾਵਨਾ ਆਪਣੇ ਲੋਕ ਗੀਤ ਰਾਹੀਂ ਪ੍ਰਗਟ ਕਰਦੀਆਂ ਰੱਬ ਅੱਗੇ ਪ੍ਰਾਰਥਕ ਹਨ । "ਦੋ ਵੀਰ ਦੇਈਂ ਵੇ ਰੱਬਾ ਸਾਡੀ ਸਾਰੀ ਉਮਰ ਦੇ ਮਾਪੇ ।" ਇਸ ਲਈ ਭਾਈ ਦੀ ਪਤਨੀ ਦਾ ਵੀ ਫਰਜ਼ ਬਣਦਾ ਹੈ ਕਿ ਉਹ ਆਪਣੀ ਨਨਦ ਨਾਲ ਪਿਆਰ ਤੇ ਆਦਰ ਸਤਿਕਾਰ ਕਰਕੇ ਉਸ ਦੀ ਆਤਮਾ ਨੂੰ ਖੁਸ਼ ਰਖੇ, ਜਿਸ ਦੇ ਫਲਸਰੂਪ ਮਾਂ ਬਾਪ (ਸੱਸ ਸਹੁਰਾ) ਦੀਆਂ ਸ਼ੁਭ ਅਸੀਸਾਂ ਦੀ ਹੱਕਦਾਰ ਬਣਦੀ ਹੈ ।

ਬੇਬੇ ਨਾਨਕੀ ਦਾ ਜੋ ਆਪਣੇ ਭਾਈ (ਗੁਰੂ) ਨਾਨਕ ਜੀ ਨਾਲ ਪਿਆਰ ਸੀ ਉਹ ਜਗਤ ਪ੍ਰਸਿਧ ਹੈ। ਭੈਣਾ ਦਾ ਭਾਈਆਂ ਨਾਲ ਪਿਆਰ ਤਾਂ ਸਾਡੇ ਦੇਸ਼ ਦੇ ਅਨੇਕ ਪ੍ਰਚਲਤ ਲੋਕ ਗੀਤਾਂ ਤੋਂ ਭਲੀ ਭਾਂਤ ਸਪਸ਼ਟ ਹੁੰਦਾ ਹੈ। ਉਦਾਹਰਣ ਵਜੋਂ।

**ਜਿਹੜੇ ਰਾਹੀਂ ਮੇਰਾ ਵੀਰ ਜੰਞ ਚੜ੍ਹਿਆ,**
**ਉਨ੍ਹਾਂ ਰਾਹਾਂ ਦਾ ਰੇਤਾ ਖੰਡ ਬਣਿਆ।**

ਕਿੰਨਾ ਪਿਆਰ ਆਪਣੇ ਭਾਈ ਨਾਲ, ਜਿਸ ਰਾਹੀਂ ਭਾਈ ਬਰਾਤ ਲੈ ਕੇ ਵਿਆਹੁਣ ਲਈ ਲੰਘਿਆ, ਭੈਣ ਨੂੰ ਉਸ ਰਾਹ ਦਾ ਰੇਤਾ ਵੀ ਖੰਡ ਵਰਗਾ ਮਿੱਠਾ ਭਾਸਦਾ ਹੈ।

## ਸੇਵਾ ਅਤੇ ਪਰਉਪਕਾਰ

ਮਾਨਵ ਸਮਾਜ ਵਿਚ ਹਰ ਪ੍ਰਾਣੀ ਭਾਵੇਂ ਓਹ ਅਮੀਰ ਹੈ ਜਾਂ ਗਰੀਬ, ਕਿਸੇ ਵੀ ਵਰਗ ਨਾਲ ਸੰਬੰਧ ਰਖਦਾ ਹੋਵੇ, ਆਪਣੀਆਂ ਨਿੱਤ ਦੀਆਂ ਲੋੜੀਂਦੀਆਂ ਵਸਤੂਆਂ ਜੋ ਵਰਤਦਾ ਹੈ, ਉਹ ਹਜ਼ਾਰਾਂ ਲੱਖਾਂ ਮਨੁੱਖਾਂ ਦੀ ਘਾਲ ਕਮਾਈ ਦੀ ਉਪਜ ਹੁੰਦੀਆਂ ਹਨ। ਇਸ ਤਰ੍ਹਾਂ ਹਰ ਮਨੁੱਖ ਆਪਣੇ ਸਮਾਜ ਦਾ ਰਿਣੀ ਹੁੰਦਾ ਹੈ, ਉਦਾਹਰਣ ਵਜੋਂ, ਪਾਉਣ ਦੇ ਸੂਤੀ ਕੱਪੜੇ ਹੀ ਲੈ ਲਓ, ਜਿਨ੍ਹਾਂ ਨਾਲ ਅਸੀਂ ਆਪਣੇ ਸਰੀਰਾਂ ਨੂੰ ਢੱਕਦੇ ਤੇ ਸ਼ਿੰਗਾਰਦੇ ਹਾਂ। ਕਿਸਾਨ ਕਿੰਨੀ ਮਿਹਨਤ ਨਾਲ, ਜ਼ਮੀਨ ਤਿਆਰ ਕਰਕੇ, ਖਾਦ ਪਾ ਕੇ, ਬਨੌਲੇ ਬੀਜ ਕੇ, ਗੋਡੀ ਕਰਕੇ, ਪਾਣੀ ਦੇ ਕੇ ਫਸਲ ਤਿਆਰ ਕਰਦਾ ਹੈ। ਫਸਲ ਨੂੰ ਪਾਣੀ ਦੇਣ ਲਈ ਨਹਿਰੀ ਪਾਣੀ ਜੋ ਉਸ ਦੇ ਖੇਤ ਪਹੁੰਚਦਾ ਹੈ, ਇਹ ਸਭ ਜਾਣਦੇ ਹਨ ਕਿ ਹਜ਼ਾਰਾਂ ਇੰਜਨੀਅਰਾਂ ਤੇ ਲੱਖਾਂ ਮਜ਼ਦੂਰਾਂ ਦੀ ਕਈ ਵਰ੍ਹਿਆਂ ਦੀ ਲਗਾਤਾਰ ਦਿਮਾਗੀ ਮਿਹਨਤ ਤੇ ਪਸੀਨਾ ਲਿਆਉਣ ਵਾਲੀ ਸਰੀਰਕ ਘਾਲ ਕਮਾਈ ਤੇ ਮਿਹਨਤ ਮੁਸ਼ਕਤ ਨਾਲ ਨਹਿਰਾਂ ਤਿਆਰ ਹੁੰਦੀਆਂ ਹਨ। ਫਿਰ ਕਿਸਾਨ ਦੇ ਖੇਤ ਨੂੰ ਸਿੰਜਣ ਲਈ ਪਾਣੀ ਪਹੁੰਚਦਾ ਹੈ। ਫਿਰ ਚੁਗੀ ਹੋਈ ਕਪਾਹ ਤੋਂ ਸੈਂਕੜੇ ਮਨੁੱਖਾਂ ਦੀ ਦਿਮਾਗੀ ਸ਼ਕਤੀ ਨਾਲ ਤਿਆਰ ਹੋਏ ਕ੍ਰੋੜਾਂ ਰੁਪਏ ਦੇ ਕਾਰਖਾਨਿਆਂ ਵਿਚ ਜਿਥੇ ਹਜ਼ਾਰਾਂ ਮਨੁੱਖ ਕੰਮ ਕਰਦੇ ਹਨ ਕੱਪੜਾ ਤਿਆਰ ਹੁੰਦਾ ਹੈ। ਉਸ ਕੱਪੜੇ ਨੂੰ ਦਰਜੀ ਸਾਡੀ ਲੋੜ ਅਨੁਕੂਲ ਸਿਉਂਦਾ ਹੈ। ਜਿਸ ਨੂੰ ਅਸੀਂ ਪਹਿਣਦੇ ਹਾਂ।

ਇਸ ਤਰ੍ਹਾਂ ਖਾਣ ਵਾਲੀਆਂ ਜਾਂ ਹੋਰ ਸੈਂਕੜੇ ਵਸਤੂਆਂ ਜੋ ਅਸੀਂ ਨਿਤਾ ਪ੍ਰਤਿ ਵਰਤਦੇ ਹਾਂ, ਸਭ ਇਸੇ ਤਰ੍ਹਾਂ ਲੱਖਾਂ ਮਨੁੱਖਾਂ ਦੀਆਂ ਮਿਹਨਤਾਂ ਨਾਲ ਤਿਆਰ ਹੁੰਦੀਆਂ ਹਨ। ਸੋ ਹਰ ਪ੍ਰਾਣੀ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਸਮਾਜ ਦਾ ਰਿਣ ਉਤਾਰਣ ਲਈ ਕੋਈ ਉਪਜਾਊ ਕਿਰਤ ਕਰੇ। ਕਿਰਤ ਭਾਵੇਂ ਹੱਥਾਂ ਰਾਹੀਂ, ਕਲਮ ਰਾਹੀਂ ਜਾਂ ਦਿਮਾਗ ਰਾਹੀਂ ਹੋਵੇ ਅਤੇ ਉਸ ਭਾਵੇਂ ਬਦਲੇ ਵਿਚ ਆਪਣੇ ਨਿਰਬਾਹ ਲਈ ਕੋਈ ਤਨਖਾਹ ਵੀ ਲੈਂਦਾ ਹੋਵੇ। ਜੇਕਰ ਮਨੁੱਖ ਉਸ ਨੂੰ ਪੂਰੀ ਮਿਹਨਤ, ਸੱਚਾਈ, ਇਮਾਨਦਾਰੀ ਤੇ ਖੁਸ਼ੀ ਨਾਲ ਕਰਦਾ ਹੈ ਤਾਂ ਉਹ ਇਕ ਤਰ੍ਹਾਂ ਦੀ ਸੇਵਾ ਹੀ ਹੈ :

## ਮਹਲਾ ੫, ਵਾਰ ਗੂਜਰੀ

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥**

ਪਰ ਸਿੱਖ ਧਰਮ ਅੰਦਰ ਇਹ ਵਿਧਾਨ ਹੈ ਕਿ ਹਰ ਪ੍ਰਾਣੀ ਆਪਣੀ ਖੱਟੀ ਕਮਾਈ ਵਿਚੋਂ ਕੁੱਝ ਹਿੱਸਾ ਦਸਵੰਧ ਦੇ ਰੂਪ ਵਿਚ ਆਪਣੇ ਸਮਾਜ ਭਾਵ ਪੰਥ ਲਈ ਜਾਂ ਲੋੜਵੰਦਾਂ ਦੇ ਭਲੇ ਲਈ ਖਰਚ ਕਰੇ ।

**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥**

ਸੋ ਗੁਰਮਤਿ ਵਿਚ ਸੇਵਾ ਦੀ ਬੜੀ ਮਹੱਤਾ ਹੈ । ਹਰ ਪ੍ਰਾਣੀ ਲਈ ਕੋਈ ਧਰਮ ਦੀ ਕਿਰਤ ਕਰਨੀ ਬਹੁਤ ਜ਼ਰੂਰੀ ਹੈ । ਵਿਹਲੜ, ਆਲਸੀ ਜਾਂ ਦਲਿੱਦਰੀ ਅਤੇ ਭ੍ਰਿਸ਼ਟਾਚਾਰੀ ਪੁਰਸ਼ ਆਪਣੇ ਆਪ ਦਾ ਅਤੇ ਸਮਾਜ ਦਾ ਦੁਸ਼ਮਣ ਹੈ, ਉਹ ਪਾਪੀ ਧਰਤੀ ਉਤੇ ਇਕ ਭਾਰ ਹੈ ।

## ਸਿਰੀ ਰਾਗੁ ਮ: ੧

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**

## ਮ: ੧ ਵਾਰ ਆਸਾ

**ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ ॥**
**ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥**

ਕੁਝ ਸਮਾਜਿਕ ਜਾਂ ਪੰਥਕ ਸੇਵਾਵਾਂ ਵੀ ਹੁੰਦੀਆਂ ਹਨ, ਜੋ ਆਪਣੀ ਸਰੀਰਕ ਮਿਹਨਤ ਮੁਸ਼ੱਕਤ ਜਾਂ ਆਪਣੀ ਧਰਮ ਦੀ ਖੱਟੀ ਕਮਾਈ ਵਿਚੋਂ ਮਾਇਕ ਸਹਾਇਤਾ ਨਾਲ ਕੀਤੀਆਂ ਜਾਂਦੀਆਂ ਹਨ । ਪਾਣੀ ਪਿਲਾਉਣਾ, ਲੰਗਰ ਛਕਾਉਣਾ, ਭਾਂਡੇ ਮਾਂਜਣਾਂ, ਪੱਖਾ ਝੱਲਣਾ, ਸਾਫ ਸਫਾਈ ਜਾਂ ਝਾੜੂ ਦੇਣਾ, ਦਰੀਆਂ ਫਰਸ਼ ਆਦਿ ਝਾੜਣੇ, ਜੁੱਤੀਆਂ ਦੀ ਸੰਭਾਲ ਅਤੇ ਮਕਾਨ ਮੰਦਰ ਦੀ ਉਸਾਰੀ ਦੇ ਕਾਰਜ ਵਿਚ ਹਰ ਤਰ੍ਹਾਂ ਦੀ ਸੇਵਾ ਕਰਦਿਆਂ ਸਿੱਖ ਜਗਤ ਵਿਚ ਸੈਂਕੜੇ ਮਰਦ ਇਸਤਰੀਆਂ ਦਿਸ ਆਉਂਦੇ ਹਨ । ਉਹ ਸਭ ਉੱਤਮ ਸੇਵਾਵਾਂ ਤੇ ਸ਼ਲਾਘਾਯੋਗ ਹਨ ਹੀ, ਕਰਨ ਵਾਲੇ ਵੀ ਉੱਤਮ ਤੇ ਧੰਨ ਹਨ । ਕਈ ਦਾਨੀ ਆਪਣੀ ਯਥਾ ਸ਼ਕਤ ਗੁਰਦੁਆਰੇ, ਸਕੂਲ, ਕਾਲਜ ਜਾਂ ਹਸਪਤਾਲ ਬਣਵਾ ਦਿੰਦੇ ਹਨ, ਉਨ੍ਹਾਂ ਦੀ ਕਮਾਈ ਤੇ ਸੇਵਾ ਵੀ ਸਫਲ ਹੈ ।

ਸਾਹਿਤ ਰਚਕੇ ਵਿਦਵਾਨ ਆਪਣੇ ਗਿਆਨ ਨੂੰ ਹੋਰਨਾਂ ਤੱਕ ਪੁਚਾਣ ਲਈ ਕਲਮ ਰਾਹੀਂ ਜੋ ਸੇਵਾ ਕਰਦੇ ਹਨ, ਉਹ ਸਭ ਤੋਂ ਉੱਤਮ ਤੇ ਸ਼ਲਾਘਾਯੋਗ ਸੇਵਾ ਹੈ । ਅਜੋਕੇ ਯੁੱਗ ਵਿਚ ਵਿਗਿਆਨੀਆਂ ਦੀ ਸੇਵਾ ਵੀ ਸ਼ਲਾਘਾਯੋਗ ਹੈ, ਜਿਨ੍ਹਾਂ ਰੇਲ, ਤਾਰ, ਟੈਲੀਫੋਨ, ਮੋਟਰ ਗੱਡੀ, ਹਵਾਈ ਜਹਾਜ਼ ਅਤੇ ਬਿਜਲੀ ਆਦਿ ਦੀਆਂ ਕਾਢਾਂ ਨਾਲ ਮਨੁੱਖੀ ਜੀਵਨ ਨੂੰ ਬਹੁਤ

ਲਾਭ ਪਹੁੰਚਾਇਆ ਹੈ । ਇਸੇ ਤਰ੍ਹਾਂ ਡਾਕਟਰਾਂ ਨੇ ਰੋਗਾਂ ਦਾ ਇਲਾਜ ਲੱਭ ਕੇ ਮਨੁੱਖੀ ਸਮਾਜ ਦੀ ਸੇਵਾ ਕੀਤੀ ਹੈ ।

ਮਨੁੱਖੀ ਸੇਵਾ ਦਾ ਖੇਤਰ ਬਹੁਤ ਵਿਸ਼ਾਲ ਹੈ ਜੋ ਵਿਸਤਾਰ ਸਹਿਤ ਬਿਆਨ ਕਰਨ ਨਾਲ ਇਸ ਟ੍ਰੈਕਟ ਤੇ ਅਯੋਗ ਭਾਰ ਸਿੱਧ ਹੋਵੇਗਾ । ਮਨੁੱਖ ਹੀ ਇਕ ਇਹੋ ਜਿਹਾ ਜੀਵ ਹੈ ਜੋ ਦੂਸਰੇ ਜੀਵਾਂ ਦੇ ਭਲੇ ਲਈ ਬਹੁਤ ਕੁੱਝ ਕਰ ਸਕਦਾ ਹੈ । ਪਸ਼ੂ ਪੰਛੀ ਆਪਣੇ ਹੀ ਸਮਾਜ ਦੇ ਭਲੇ ਲਈ ਕੁਝ ਕਰਨੋਂ ਅਸਮਰਥ ਹਨ । ਜੇ ਕਰ ਕਿਸੇ ਗਊ ਦੇ ਬੱਛੇ ਦੀ ਕਿਸੇ ਕਾਰਨ ਲੱਤ ਟੁੱਟ ਜਾਵੇ ਅਤੇ ਖੜਾ ਹੋ ਕੇ ਤੁਰ ਨਾ ਸਕੇ ਪਾਣੀ ਲਈ ਪਿਆਸਾ ਉਥੇ ਹੀ ਮਰ ਜਾਵੇਗਾ । ਉਸ ਦੀ ਮਾਂ ਗਊ ਉਸ ਨੂੰ ਪਾਣੀ ਨਹੀਂ ਪਿਲਾ ਸਕੇਗੀ । ਭਾਵੇਂ ਉਹ ਕਿਸੇ ਨਦੀ ਦੇ ਨਿਕਟ ਹੀ ਪਿਆ ਹੋਵੇ ।

ਪਰ ਵਾਹਿਗੁਰੂ ਨੇ ਮਨੁੱਖ ਨੂੰ ਕਮਾਲ ਦੀ ਸੂਝ ਦਿੱਤੀ ਹੈ । ਉਹ ਆਪਣੇ ਭਾਈਚਾਰੇ ਅੰਦਰ ਦੂਸਰਿਆਂ ਦੇ ਦੁੱਖ ਤਕਲੀਫਾਂ ਵਿਚ ਪੂਰਾ ਸਹਾਈ ਹੋ ਸਕਦਾ ਹੈ, ਤੇ ਉਨ੍ਹਾਂ ਦੇ ਦੁੱਖਾਂ ਦੀ ਨਵਿਰਤੀ ਕਰ ਸਕਦਾ ਹੈ ।

ਇਕ ਵਾਰੀ ਸਿੱਖ ਸੰਗਤ ਦੇ ਧਾਰਮਿਕ ਪ੍ਰਸ਼ਨ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਉੱਤਰ ਵਿਚ ਹੁਕਮ ਦਿੱਤਾ ਸੀ । ਪਰਉਪਕਾਰ ਕਰਨਾ, ਇਸ ਸਮਾਨ ਕੋਈ ਜਪ ਤਪ, ਧਰਮ ਨਹੀਂ ਹੈ ।

ਸੋ ਮਨੁੱਖ ਦਾ ਫਰਜ ਬਣਦਾ ਹੈ ਕਿ ਹਰ ਸਮੇਂ ਦੂਸਰਿਆਂ ਦੇ ਕੰਮ ਆਉਣ ਲਈ ਆਪਣਾ ਸੁਭਾਓ ਹੀ ਬਣਾ ਲਵੇ । ਸਮਾਜ ਵਿਚ ਮਨੁੱਖ ਦੀ ਕਦਰ, ਕੀਮਤ ਜਾਂ ਮਾਨ ਸਤਿਕਾਰ ਇਸੇ ਗੱਲ ਉਤੇ ਨਿਰਭਰ ਹੁੰਦਾ ਹੈ ਕਿ ਉਸ ਦੀ ਸੇਵਾ ਜਾਂ ਗੁਣ ਤੋਂ ਕਿੰਨੇ ਪੁਰਸ਼ ਲਾਭ ਪ੍ਰਾਪਤ ਕਰਦੇ ਹਨ, ਉਸ ਦੀ ਨਿਸ਼ਕਾਮ ਸੇਵਾ ਦੇ ਲਾਭ ਪੁਜਣ ਦਾ ਘੇਰਾ ਜਿੰਨਾ ਵੱਡਾ ਹੋਵੇਗਾ, ਉਨੀ ਵੱਡੀ ਉਸ ਦੀ ਕਦਰ ਕੀਮਤ ਜਾਂ ਮਾਨ ਸਤਿਕਾਰ ਹੋਵੇਗਾ ।

ਜਿਸ ਮਨੁੱਖ ਅੰਦਰ ਪਰਉਪਕਾਰ ਦੀ ਭਾਵਨਾ ਦਾ ਅਭਾਵ ਹੋਵੇ, ਉਸ ਦਾ ਜਗਤ ਵਿਚ ਰਹਿ ਕੇ ਜਿਉਣਾ ਹੀ ਫਜ਼ੂਲ ਹੈ ।

**ਮਿਥਿਆ ਤਨ ਨਹੀ ਪਰ ਉਪਕਾਰਾ ॥**
**(ਸੁਖਮਨੀ)**

**ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ** (ਵਾਰ ੨੭)

ਗੁਰਮਤਿ ਸਿੱਧਾਂਤ ਅਨੁਕੂਲ ਮਨੁੱਖ ਦੇ ਜੀਵਨ ਆਦਰਸ਼ ਦੀ ਪ੍ਰਾਪਤੀ ਦੀ ਸਭ ਲਈ ਤੇ ਸਭ ਤੋਂ ਸਹਿਲ ਵਿਧੀ ਨਿਸ਼ਕਾਮ ਸੇਵਾ ਹੀ ਹੈ ।

**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥** (ਸੁਖਮਨੀ)

### ਰਾਮਕਲੀ ਅਸਟਪਦੀ ਮ: ੩

**ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮੁ ਮੁਰਾਰੀ ॥**

ਨਿਸ਼ਕਾਮ, ਨਿਸ਼ਕਪਟ, ਨਿਰਅਭਿਮਾਨ ਅਤੇ ਭੇਦ ਭਾਵ ਤੋਂ ਰਹਿਤ ਸੇਵਾ ਦਾ ਫਲ ਬਹੁਤ ਮਿੱਠਾ ਹੈ ਜਿਸ ਦੀ ਕੀਮਤ ਧਨ ਦੇ ਰੂਪ ਵਿਚ ਨਹੀਂ ਦਿੱਤੀ ਜਾ ਸਕਦੀ। ਇਸ ਦੀ ਸੁਗੰਧ ਨਾਲ ਸਾਰਾ ਮਨੁੱਖੀ ਸਮਾਜ ਮਹਿਕ ਉਠਦਾ ਹੈ ਅਤੇ ਵਾਯੂ ਮੰਡਲ ਪ੍ਰੇਮ ਭਰਪੂਰ ਹੋ ਕੇ ਖੁਸ਼ੀ ਤੇ ਸੁਖ ਸ਼ਾਂਤੀ ਪ੍ਰਦਾਨ ਕਰਦਾ ਹੈ।

### ਆਸਾ ਮ: ੧

**ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥**

### ਭਾਈ ਗੁਰਦਾਸ ਵਾਰ ੮

**ਸਾਧ ਸੰਗਤਿ ਭਉ ਭਾਉ ਕਰਿ, ਸੇਵਕ ਸੇਵਾ ਕਾਰ ਕਮਾਇ।**
**ਮਿਠਾ ਬੋਲਣ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਇ।**

## ਸਿਹਤ ਜਾਂ ਅਰੋਗਤਾ

ਸਿੱਖ ਗੁਰੂਆਂ ਨੇ ਇਕ ਅਜੇਹੇ ਨਿਰੋਏ ਸਮਾਜ ਦੀ ਸਿਰਜਨਾ ਕੀਤੀ ਹੈ ਜਿਸ ਦਾ ਹਰ ਇਕ ਵਿਅਕਤੀ ਇਕ ਸੰਤ ਸਿਪਾਹੀ ਹੈ। ਰਾਜ ਜੋਗੀ ਹੈ, ਗ੍ਰਿਹਸਥੀ ਹੈ, ਕਿਰਤੀ ਹੈ, ਸੇਵਾ ਤੇ ਪਰਉਪਕਾਰ ਦਾ ਇਛੁਕ ਹੈ, ਸੰਜਮੀ ਹੈ, ਉੱਦਮੀ ਹੈ, ਬਹਾਦਰ ਤੇ ਦਲੇਰ ਹੈ। ਸੋ ਸਫਲ ਸਿਪਾਹੀ, ਸਫਲ ਗ੍ਰਿਹਸਥੀ, ਸਫਲ ਕਿਰਤੀ ਅਤੇ ਸਫਲ ਪਰਉਪਕਾਰੀ ਆਦਿ ਹੋਣ ਲਈ ਨਿਰੋਆ ਤਨ ਤੇ ਮਨ ਅਥਵਾ ਪੂਰਨ ਅਰੋਗਤਾ ਅਵੱਸ਼ ਹੈ। ਭਲਾ ਇਕ ਰੋਗੀ ਜਾਂ ਨਿਰਬਲ ਪੁਰਸ਼ ਨੇ ਕੀ ਕਰ ਲੈਣਾ ਹੈ?

ਆਓ ਧਾਰਮਿਕ ਦ੍ਰਿਸ਼ਟੀਕੋਣ ਤੋਂ ਵਿਚਾਰੀਏ, ਵਾਹਿਗੁਰੂ ਨੇ ਜੀਵ ਨੂੰ ਸਭ ਤੋਂ ਵੱਡ ਮੁੱਲੀ ਦਾਤ ਮਨੁੱਖੀ ਦਿਹ ਬਖਸ਼ੀ ਹੈ

"ਉਤਮੁ ਜਨਮੁ ਸੁ ਮਾਣਸਿ ਦੇਹੀ"

### ਆਸਾ ਮ: ੫

**ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**
**ਦੁਲਭ ਦੇਹ ਪਾਈ ਵਡਭਾਗੀ ॥** (ਗਉੜੀ ਮ: ੫)

———

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥**

———

## ਭਾ. ਗੁਰਦਾਸ ਵਾਰ ੧

**ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ।**

ਇਤਿਆਦਕ ਬਹੁਤ ਵਾਕ ਹਨ । ਜਦਕਿ ਇਸ ਦੇਹੀ ਵਿਚ ਰੱਬੀ ਜੋਤ ਦਾ ਵਾਸਾ ਹੋਵੇ ਤੇ ਇਸ ਦੀ ਰਸਨਾ ਨਾਲ ਹੀ ਵਾਹਿਗੁਰੂ ਦਾ ਸਿਮਰਨ ਕਰ ਸਕਦੇ ਹੋਈਏ, ਫਿਰ ਤਾਂ ਉਸ ਪ੍ਰਭੂ ਨੂੰ ਸਿਮਰਨ ਲਈ ਅਜੇਹੀ ਦੇਹ ਦੀ ਯੋਗ ਸੰਭਾਲ ਕਰਨਾ ਪੁਰਸ਼ ਦਾ ਪ੍ਰਮੁਖ ਫਰਜ਼ ਬਣਦਾ ਹੈ ।

## ਮ. ੫ ਵਾਰ ਬਿਹਾਗੜਾ

**ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥**
**ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥**

ਦੇਹੀ ਨੂੰ ਪਾਲਣ ਜਾਂ ਸੰਭਾਲਣ ਦਾ ਭਾਵ ਇਹ ਨਹੀਂ ਹੋ ਸਕਦਾ ਕਿ ਵਿਹਲੇ ਬੈਠੇ ਮਾਲਸ਼ਾਂ ਕਰ ਛੱਡੀਆਂ ਤੇ ਬਦਾਮ ਘੋਟ ਘੋਟ ਪੀ ਛੱਡੇ । ਦੇਹੀ ਦੀ ਸੰਭਾਲ ਅਥਵਾ ਸਿਹਤ ਸੰਬੰਧੀ ਕੁਝ ਨਿਯਮਾਂ ਦਾ ਸੰਕੇਤ ਸਾਨੂੰ ਬਾਣੀ ਵਿਚੋਂ ਵੀ ਮਿਲਦਾ ਹੈ ਜਿਸ ਤਰ੍ਹਾਂ ਕੁਝ ਵਾਕ ਇਹ ਹਨ :

## ਸੋਰਠਿ ਮ. ੫

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥**

---

ਇਸ਼ਨਾਨ ਨਾਲ ਸਰੀਰ ਦੀ ਸਵੱਛਤਾ ਤੇ ਸਿਮਰਨ ਨਾਲ ਮਨ ਦੀ ਪਵਿੱਤਰਤਾ ਕਰਕੇ ਪੁਰਸ਼ ਅਰੋਗ ਰਹਿੰਦਾ ਹੈ ।

## ਰਾਮਕਲੀ ਮ. ੧ ਦਖਣੀ ਓਅੰਕਾਰ

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥**

## ਸਿਰੀ ਰਾਗ ਮ. ੧

**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥**

---

## ਮਾਰੂ ਮ. ੧ ਸੋਲਹੇ

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥**

---

## ਮਲਾਰ ਮ. ੧

**ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥**

---

## ਮ. ੧ ਵਾਰ ਆਸਾ

**ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ।**

ਇਸ ਤਰ੍ਹਾਂ ਹੋਰ ਵੀ ਵਾਕ ਮਿਲਦੇ ਹਨ । ਸਮੁੱਚਾ ਭਾਵ ਇਹ ਕਿ ਵਿਸ਼ੇ ਵਿਕਾਰਾਂ ਤੇ ਨਸ਼ੀਲੀ ਵਸਤੂਆਂ ਤੋਂ ਬੱਚ ਕੇ ਧਰਮ ਦੀ ਕਿਰਤ ਕਰਕੇ, ਸਾਦਾ ਭੋਜਨ ਨਾਲ ਸਰੀਰ ਨੂੰ ਅਰੋਗ ਰਖਿਆ ਜਾ ਸਕਦਾ ਹੈ ।

ਅਜੋਕੇ ਵਿਗਿਆਨਿਕ ਯੁੱਗ ਦੀ ਨਵੀਨ ਖੋਜਾਂ ਤੋਂ ਵੀ ਇਸੇ ਸਿੱਟੇ ਤੇ ਪੁਜਦੇ ਹਾਂ ਅਤੇ ਨਿਮਨ ਲਿਖਤ ਨਿਯਮਾਂ ਦੀ ਪਾਲਣਾ ਨਾਲ ਮਨ ਤੇ ਸਰੀਰ ਅਰੋਗ ਤੇ ਨਰੋਏ ਰਹਿ ਸਕਦੇ ਹਨ ।

1. ਸ਼ੁਧ ਹਵਾ 2. ਸ਼ੁਧ ਪਾਣੀ 3. ਸਾਦਾ ਤੇ ਸੰਤੁਲਤ ਭੋਜਨ
4. ਮਨ, ਸਰੀਰ, ਕੱਪੜੇ, ਮਕਾਨ ਅਤੇ ਉਸ ਦੇ ਚੁਗਿਰਦੇ ਦੀ ਸਫਾਈ ।
5. ਸਰੀਰਕ ਕਸਰਤ ।

ਇਸ ਵਿਸ਼ੇ ਤੇ ਕੁੱਝ ਵਿਸਤਾਰ ਨਾਲ ਲਿਖਣ ਲਈ ਟ੍ਰੈਕਟ ਦਾ ਅਕਾਰ ਲੇਖਕ ਦੀ ਕਲਮ ਨੂੰ ਆਗਿਆ ਨਹੀਂ ਦੇ ਰਿਹਾ । ਸੰਸਾਰ ਦੇ ਇਤਿਹਾਸ ਵਿਚ ਜੰਗਾਂ ਯੁੱਧਾਂ ਨੇ, ਕਾਲ ਨੇ, ਤੇ ਵਬਾਈ ਬੀਮਾਰੀਆਂ ਨੇ ਮਨੁੱਖੀ ਜਾਨਾਂ ਅਤੇ ਸਿਹਤ ਨੂੰ ਕਦੀ ਇਨ੍ਹਾਂ ਨੁਕਸਾਨ ਜਾਂ ਹਾਨੀ ਨਹੀਂ ਪਹੁੰਚਾਈ ਜਿਤਨੀ ਹਾਨੀ ਹੁਣ ਨਸ਼ੀਲੀ ਵਸਤੂਆਂ ਪਹੁੰਚਾ ਰਹੀਆਂ ਹਨ ਅਤੇ ਉਸ ਨੂੰ ਨਸ਼ਟ ਕਰ ਰਹੀਆਂ ਹਨ । ਸੰਸਾਰ ਅੰਦਰ ਮਨੁੱਖ ਹੀ ਇਕ ਇਹੋ ਜਿਹਾ ਜੀਵ ਹੈ ਜੋ ਸਭ ਕੁੱਝ ਜਾਣਦਾ ਹੋਇਆ ਵੀ ਆਪਣੇ ਆਪ ਨੂੰ ਬਰਬਾਦ ਕਰ ਲੈਂਦਾ ਹੈ । (Man is **the only animal who wilfully destroys himself**) ਨਸ਼ਿਆਂ ਵਿਸ਼ਿਆਂ ਵਿਚ ਮਨੁੱਖੀ ਸਿਹਤ ਨੂੰ ਤਬਾਹ ਕਰ ਲੈਣਾ ਇਕ ਮਹਾਨ ਪਾਪ ਹੈ ।

ਇਕ ਬਾਪ ਨੇ ਆਪਣੇ ਪੁੱਤਰ ਨੂੰ ਸਵਾਰੀ ਲਈ ਇਕ ਕੀਮਤੀ ਕਾਰ ਖਰੀਦ ਕੇ ਦੇ ਦਿੱਤੀ, ਪਰ ਪੁੱਤਰ ਨੇ ਕਾਰ ਦੀ ਠੀਕ ਸੰਭਾਲ ਨਾ ਰਖੀ, ਲਾ-ਪਰਵਾਹੀ ਨਾਲ ਭਜਾਈ ਫਿਰਦਾ ਰਿਹਾ । ਕਦੀ ਕੁੱਝ ਟੁੱਟ ਜਾਂਦਾ ਕਦੀ ਕੁੱਝ ਵਿਗੜ ਜਾਂਦਾ । ਉਹ ਟ੍ਰੈਫਿਕ (ਸਿਹਤ) ਦੇ ਨਿਯਮਾਂ ਦੀ ਪ੍ਰਵਾਹ ਨਾ ਕਰਦਾ । ਆਪਣੇ ਹੱਥ ਚਲਾਣ ਲਈ ਵੀ ਕੋਈ ਖਿਆਲ ਨਾ ਕਰਦਾ । ਗਲਤ ਹੱਥ (ਅਯੋਗ ਜੀਵਨ ਰਾਹ) ਚਲਣ ਦੇ ਫਲਸਰੂਪ ਕਾਰ ਦਰਖਤ (ਵਿਸ਼ੇ ਵਿਕਾਰ) ਨਾਲ ਟਕਰਾ ਕੇ ਇਕ ਡੂੰਘੇ ਟੋਏ ਵਿਚ ਜਾ ਡਿੱਗੀ ਤੇ ਚਕਨਾਚੂਰ ਹੋ ਗਈ । ਕੀ ਉਹ ਪੁੱਤਰ ਹੁਣ ਆਪਣੇ ਬਾਪ ਤੋਂ ਕੋਈ ਹੋਰ ਚੰਗੀ ਤੇ ਕੀਮਤੀ ਚੀਜ ਲੈਣ ਦੀ ਆਸ ਕਰ ਸਕਦਾ ਹੈ ? ਭਾਵ ਉਸ ਹਾਲਤ ਵਿਚ ਵਾਹਿਗੁਰੂ ਤੋਂ ਹੋਰ ਦਾਤ ਮੰਗਣ ਦਾ ਕੀ ਹੱਕ ਰਖਦਾ ਹੈ ।

ਇਹ ਮਨੁੱਖਾ ਦੇਹ ਜੋ ਅਮੋਲਕ ਦਾਤ ਹੈ, ਵਾਹਿਗੁਰੂ ਦੀ ਅਦਭੁਤ ਕਲਾਮਈ ਸਿਰਜਨਾ ਹੈ । ਇਸ ਨੂੰ ਮਨੁੱਖ ਨੇ ਆਪ ਨਹੀਂ ਘੜਿਆ ਫਿਰ ਮਨੁੱਖ ਦਾ ਕੀ ਹੱਕ ਹੈ ਕਿ ਇਸ ਦੀ

ਸੰਭਾਲ ਵਿਚ ਅਣਗਹਿਲੀ ਕਰੇ । ਟੈਗੋਰ ਨੇ ਆਪਣੇ ਸੁੰਦਰ ਸ਼ਬਦਾਂ ਵਿਚ ਵੀ ਇਹੀ ਗੱਲ ਆਖੀ ਹੈ :

"We have no right to neglect our bodies,
We did not create them ourselves" (Tagore)

ਮਨੁੱਖ ਆਪਣੇ ਭਾਈਚਾਰੇ ਜਾਂ ਸਮਾਜ ਦਾ ਇਕ ਅੰਗ ਜਾਂ ਇਕਾਈ ਹੁੰਦਾ ਹੈ । ਸੋ ਨਿਰੋਏ ਜਾਂ ਰੋਗ ਰਹਿਤ ਪੁਰਸ਼ਾਂ ਨਾਲ ਹੀ ਇਕ ਨਿਰੋਆ ਸਮਾਜ ਹੋਂਦ ਵਿਚ ਆ ਸਕਦਾ ਹੈ । ਇਸ ਲਈ ਧਾਰਮਿਕ ਪੱਖ ਤੋਂ ਬਿਨਾਂ ਮਨੁੱਖ ਦਾ ਇਹ ਸਮਾਜਿਕ ਫਰਜ ਵੀ ਹੈ ਕਿ ਉਹ ਆਪਣੇ ਆਪ ਨੂੰ ਨਿਰੋਆ ਤੇ ਤੰਦਰੁਸਤ ਰੱਖੇ । ਅਰੋਗ ਤੇ ਸਫਲ ਜੀਵਨ ਲਈ ਅੰਮ੍ਰਿਤ ਵੇਲੇ ਦਾ ਜਾਗਣਾ ਗੁਣਕਾਰੀ ਹੈ ।

**ਅੰਮ੍ਰਿਤ ਵੇਲੇ ਦਾ ਜਾਗਣਾ ਜੇ ਕੋਈ ਜਾਗੇ ਨਿੱਤ ।**
**ਵੱਡੀ ਹੋਵੇ ਆਰਜਾ ਸਾਹਿਬ ਆਵੇ ਚਿੱਤ ।**

ਪੱਛਮੀ ਬੁੱਧੀਜੀਵੀਆਂ ਦਾ ਵਿਚਾਰ ਵੀ ਇਸੇ ਅਸੂਲ ਦੀ ਪ੍ਰੋੜਤਾ ਕਰਦਾ ਹੈ ।

**Early to bed & early to rise, makes a man healthy, wealthy & wise.**

ਭਾਵ ਸੁਵਖਤੇ ਸੌਣ ਤੇ ਸੁਵਖਤੇ ਜਾਗਣ ਨਾਲ ਤੰਦਰੁਸਤੀ ਤੇ ਆਰਥਿਕ ਖੁਸ਼ਹਾਲੀ ਪ੍ਰਾਪਤ ਹੁੰਦੀ ਹੈ । ਬੁੱਧੀ ਪ੍ਰਫੁਲਤ ਹੁੰਦੀ ਹੈ ।

### ਗਉੜੀ ਬਾਵਨ ਅਖਰੀ ਮ. ੫

**ਝਾਲਾਗੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥**
**ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥**

### ਬਸੰਤ ਮ. ੫

**ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥**

### ਫਰੀਦ

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ।**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ।**

ਚਿੰਤਾ, ਈਰਖਾ, ਕ੍ਰੋਧ, ਘਿਰਨਾ ਅਤੇ ਵੈਰ ਭਾਵ ਨਾਲ ਕਈ ਮਾਨਸਿਕ ਰੋਗ ਉਤਪੰਨ ਹੁੰਦੇ ਹਨ । ਨੇਕ ਤੇ ਪਵਿੱਤਰ ਖਿਆਲਾਂ ਨਾਲ ਮਾਨਸਿਕ ਤੰਦਰੁਸਤੀ ਪ੍ਰਾਪਤ ਹੁੰਦੀ ਹੈ । ਸਰੀਰਕ ਅਤੇ ਮਾਨਸਿਕ ਸਿਹਤ ਅਥਵਾ ਪੂਰਨ ਅਰੋਗਤਾ ਨਾਲ ਮਨੁੱਖ ਦੀਆਂ ਸਾਰੀਆਂ ਸ਼ਕਤੀਆਂ ਜਾਗ ਪੈਂਦੀਆਂ ਤੇ ਬਲਵਾਨ ਹੋ ਜਾਂਦੀਆਂ ਹਨ । ਦਿਲ ਦਿਮਾਗ ਰੌਸ਼ਨ ਹੋ ਜਾਂਦੇ ਹਨ ।

## ਨਚੋੜ

ਸਿਖ ਗੁਰੂਆਂ ਨੇ ਨਵੇਂ ਸਮਾਜ ਦੀ ਉਸਾਰੀ ਵਿਚ ਜੋ ਠੋਸ ਸਿੱਧਾਂਤ ਸਥਾਪਿਤ ਕੀਤੇ ਹਨ, ਉਹ ਸਭ ਧਾਰਮਿਕ, ਸਮਾਜਿਕ ਜਾਂ ਆਰਥਿਕ ਆਦਿ ਹਰ ਪੱਖੋਂ ਮਨੁੱਖ ਦੇ ਲਾਭ ਦੀ ਕਸੌਟੀ ਉੱਤੇ ਪੂਰੇ ਉਤਰਦੇ ਹਨ। ਕੋਈ ਵੀ ਅਜਿਹਾ ਸਿੱਧਾਂਤ ਜੋ ਮਨੁੱਖ ਦੇ ਹਿੱਤ ਲਈ ਯੋਗ ਨਾ ਹੋਵੇ ਉਸ ਨੂੰ ਨਹੀਂ ਅਪਣਾਇਆ। ਗੁਰਮਤਿ ਦ੍ਰਿਸ਼ਟੀਕੋਣ ਤੋਂ ਮਨੁੱਖੀ ਸਮਾਜ ਦੀ ਜੋ ਰੂਪ ਰੇਖਾ ਉਲੀਕੀ ਗਈ ਹੈ। ਉਸ ਦੇ ਮੁੱਖ ਸਿੱਧਾਂਤ ਇਸ ਪ੍ਰਕਾਰ ਹਨ :

1. ਅਨੇਕਤਾ ਜਾਂ ਅਪਾਰ ਭਿੰਨਤਾ ਵਿਚ ਏਕਤਾ ਵੇਖਣਾ ਅਤੇ ਸਰਬੱਤ ਦਾ ਭਲਾ ਲੋਚਣਾ।
2. ਮਾਨਵ ਸਮਾਜ ਦੇ ਪੱਧਰ ਤੋਂ ਸੰਸਾਰ ਦੀਆਂ ਸਭ ਜਾਤੀਆਂ ਧਰਮਾਂ ਜਾਂ ਸਭ ਵਰਗਾਂ ਦੇ ਮਨੁੱਖਾਂ ਵਿਚ ਸਮਾਨਤਾ ਵੇਖਣੀ ਤੇ ਭ੍ਰਾਤਰੀ ਭਾਵ ਪੈਦਾ ਕਰਨਾ।
3. ਇਸਤਰੀ ਨੂੰ ਮਰਦ ਬਰਾਬਰ ਸਭ ਅਧਿਕਾਰ ਜਾਂ ਹੱਕ ਦੇਣੇ।
4. ਇਕ ਜਾਤੀ ਦਾ ਦੂਜੀ ਜਾਤੀ ਨਾਲ ਘਿਰਨਾਜਨਕ ਜਾਂ ਛੂਤ-ਛਾਤ ਦਾ ਵਰਤਾਓ ਜਾਂ ਵਿਹਾਰ, ਸਮਾਜਿਕ ਘਾਤਕ ਸਮਝਿਆ ਜਾਣਾ।
5. ਭੇਦ-ਭਾਵ ਰਹਿਤ ਅਤੇ ਨਿਰ ਅਭਿਮਾਨ ਸੇਵਾ, ਪ੍ਰੇਮ ਅਤੇ ਪੰਗਤ ਤੇ ਸੰਗਤ ਸਮਾਜ ਦੇ ਥੰਮ੍ਹ ਖਿਆਲ ਕਰਨਾ।
6. ਧਰਮ ਦੀ ਕਿਰਤ ਤੇ ਉਸ ਕਮਾਈ ਵਿਚੋਂ ਵੰਡ ਛੱਕਣਾ। ਪਰਾਏ ਹੱਕਾਂ ਤੇ ਛਾਪਾ ਮਾਰਨਾ ਹਰਾਮ ਸਮਝਣਾ।
7. ਸੱਚ ਨਾਲੋਂ ਵੀ ਵਧੇਰੇ ਸੱਚੇ ਆਚਰਣ ਜਾਂ ਸ਼ੁਭ ਅਸੂਲਾਂ ਵੱਲ ਰੁਚੀ ਬਣਾਉਣੀ ਜਿਨ੍ਹਾਂ ਨਾਲ ਸਮਾਜ ਦੀ ਬੁਨਿਆਦ ਪੱਕੀ ਹੁੰਦੀ ਹੈ।
8. ਧਰਮ ਕੇਵਲ ਨਿਜੀ ਮਾਮਲਾ ਨਹੀਂ ਇਸ ਦਾ ਸਮਾਜ ਉੱਤੇ ਵੀ ਡੂੰਘਾ ਪ੍ਰਭਾਵ ਪੈਂਦਾ ਹੈ, ਸੋ ਇਸ ਦਾ ਸਮਾਜ ਨਾਲ ਸਬੰਧ ਮਹੱਤਵਪੂਰਨ ਸਮਝਿਆ ਜਾਣਾ।
9. ਪ੍ਰਮੇਸ਼ਰ ਦੀ ਪ੍ਰਾਪਤੀ ਲਈ ਸਮਾਜ ਤੋਂ ਵਿਰਕਤ ਹੋਣ ਦੀ ਲੋੜ ਨਹੀਂ, ਸਗੋਂ ਗ੍ਰਿਹਸਥ ਵਿਚ ਰਹਿੰਦਿਆਂ ਕਮਲ ਫੁੱਲ ਵਾਂਗ ਜੀਵਨ ਦੀਆਂ ਲੋੜਾਂ ਲਈ ਪਦਾਰਥਾਂ ਦੀ ਸੰਤੋਖ ਤੇ ਸੰਜਮ ਨਾਲ ਵਰਤੋਂ ਕਰਦਿਆਂ ਵੀ ਉਸ ਦੀ ਪ੍ਰਾਪਤੀ ਹੋ ਸਕਦੀ ਹੈ।

10. ਸਿੱਖ ਧਰਮ ਅਨੁਸਾਰ ਨਵੇਂ ਸਿਰਜੇ ਸਮਾਜ ਦਾ ਹਰ ਵਿਅਕਤੀ ਸੰਤ ਸਿਪਾਹੀ ਹੈ। ਸਫਲ ਸੰਤ ਲਈ ਬਲਵਾਨ ਤੇ ਸਵੱਛ ਆਤਮਾ ਦੀ ਲੋੜ ਹੈ ਜੋ ਹਉਮੈਂ ਤਿਆਗ ਕੇ ਨਾਮ ਸਿਮਰਨ ਦੁਆਰਾ ਮਿਲਦਾ ਹੈ। ਸਫਲ ਸਿਪਾਹੀ ਲਈ ਬਲਵਾਨ ਸਰੀਰ ਦੀ ਲੋੜ ਹੈ, ਜਿਸ ਦੀ ਹੱਥੀ ਕਿਰਤ ਜਾਂ ਸੇਵਾ ਰਾਹੀਂ ਪ੍ਰਾਪਤੀ ਹੈ। ਇਸ ਤਰ੍ਹਾਂ ਸੰਤ ਸਿਪਾਹੀ ਬਲਵਾਨ ਆਤਮਾ ਤੇ ਬਲਵਾਨ ਸਰੀਰ ਦਾ ਮਾਲਕ ਬਣ ਕੇ ਅਣਖੀ ਜੀਵਨ ਜਿਉਂਦਿਆਂ ਬੋਲੀ ਦਾ ਮਿਠਾਸ ਤੇ ਨਿਮਰਤਾ ਭਾਵ ਰਖਣਾ ਅਵੱਸ਼ਕ ਹੈ।

ਸੋ ਉਪਰੋਕਤ ਸਿੱਧਾਂਤਾਂ ਤੋਂ ਭਲੀ ਪ੍ਰਕਾਰ ਸਪੱਸ਼ਟ ਹੁੰਦਾ ਹੈ ਕਿ ਗੁਰਮਤਿ ਵਿਚਾਰ-ਧਾਰਾ ਦੇ ਅਧੀਨ ਮਨੁੱਖੀ ਸਮਾਜ ਨੂੰ ਸੱਚਾਈ, ਨਿਆਂ ਜਾਂ ਨਿਰਪੱਖਤਾ ਅਤੇ ਵਿਗਿਆਨਿਕ ਲੀਹਾਂ ਉਤੇ ਉਸਾਰਿਆ ਗਿਆ ਹੈ।

**Tract No. 456 printed with the help and co-operation of :—**

1. Shri Guru Singh Sabha, Patiala.
2. Shri Guru Singh Sabha Piru Manoor Cochin.
3. Gurbani Parchar Kender, Hoshiarpur.
4. Shri Guru Kalangidhar Sewak Jatha, Bikaner.
5. Baba Teja Singh Trust, West Patel Nagar, New Delhi.
6. S. Gurcharn Singh, Jagraon.
7. S. Baldev Singh and Sons, Jagraon.
8. Giani Avtar Singh Nurani Jyoti Art Press, Jagraon.
9. S. Surjit Singh, Surjit Kaur, New Basti, Jagraon.
10. S. Man Singh, Jyoti Nagar, New Delhi.
11. S. Inder Singh, New Prem Nagar, Ludhiana.
12. Bibi Kashmir Kaur w/o S. Bachan Singh Vinipeg, Canada.
13. S. Narinderpal Singh, Nirmal Vihar, New Delhi.
14. S. Daljit Singh Niamatpur, Distt. Burdwan, W.B.
15. S. Gurcharan Singh, Indian Automobiles, Kurnul, A. P.
16. Capt. Hargobind Singh, Gobind Nagar, Dehradun.
17. S. Inderjit Singh, Sarabha Nagar, Ludhiana.
18. S. Joginder Singh, Boota Singh Wala, Patiala.

**Subscription of the Mission**

| | |
|---|---|
| India | |
| Annual | Rs. 35/- |
| Life Membership | Rs. 250/- |
| Other Countries | |
| Life Membership | Rs. 1000/- |

Published in Collaboration with Academy of Sikh Religion & Culture, Patiala.

## Activities of Trusts working under the management of Guru Nanak Dev Mission, Patiala

1. **Akali Phula Singh Memorial Trust :**

   A sum of Rs. 6,100/- is given to the best book on Sikh Gurus, Shri Guru Granth Sahib, Sikh Religion, Sikh Ethics, Sikh History & Culture, published during the preceding three years.

2. **Dr. Ganda Singh Memorial Trust :**

   Annual Research Paper Competition is held for which prizes of Rs. 3100/-, 1500/- and 1000/- are given to the Ist, 2nd & 3rd positions besides a few special prizes.

3. **Mother of Khalsa Memorial Trust :**

   Under this Trust every year Gurmat Examination of College Students is held throughout the country and for this purpose the country has been divided into 8 zones and in every zone prizes are given to the students standing Ist, 2nd & 3rd. Some consolation prizes are also given. For the last two years in collaboration with Jasmer Singh Harnam Kaur Memorial Trust, prizes are also given on All India Basis to Ist, 2nd & 3rd amounting to Rs. 500/-, 300/- and 200/- along with Mementoes. The examination is conducted by Guru Gobind Singh Study Circle, Ludhiana.

4. **Giani Kartar Singh Memorial Trust & Giani Dit Singh Memorial Trust :**

   Under these two Trusts Writer's & Speaker's Workshops are held at different places. These Workshops are usually organised by Guru Gobind Singh Study Circle, Ludhiana.

5. **Bhagat Lachman Singh Memorial Trust :**

   Lectures by prominent persons/professors are arranged in different colleges & schools through Guru Gobind Singh Study Circle, Ludhiana.

6. After the death of S. Narain Singh a Trust in his memory was formed and under this Trust scholarships are given to the students of schools.

---

Printed at : Lok Awaz Printers, Near Sunami Gate, Patiala